

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅਰਜ਼ ਕਰਦੇ ਹੋਏ, ਯੂਕੇ ਦੇ ਪਹਿਲੇ ਦੌਰੇ ੧੯੬੭



ਸ੍ਰੀ ਸਤਿਗੁਰੂ (ਠਾਕੁਰ) ਉਦੇ ਸਿੰਘ ਜੀ ਨੂੰ ਆਪਣੀਆਂ ਪੁਸਤਕਾਂ ਭੇਟਾ ਕਰਦੇ ਹੋਏ ੨੦੦੨



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਨਕੋਰੋ ੧੯੫੯



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਨਕੋਰੋ ੧੯੬੫

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਰਲਵੀਆਂ ਕਵਿਤਾਵਾਂ ਦਾ

# ਗੁੱਲਦਸਤਾ

ਹਰਬੰਸ ਸਿੰਘ ਚਾਨਾ

ਰਲਵੀਆਂ ਕਵਿਤਾਵਾਂ ਦਾ

# ਗੁੱਲਦਸਤਾ

(ਇਹ ਸਾਰੀਆਂ ਕਵਿਤਾਵਾਂ ੨੦੦੩ ਸੰਨ ਤੋਂ ਪਹਿਲਾਂ ਦੀ ਰਚਨਾਵਾਂ ਹਨ।)

ਇਸੇ ਕਲਮ ਤੋਂ ਹੋਰ ਪੁਸਤਕਾਂ

ਅਰਦਾਸ ਪਾਤਸ਼ਾਹੀ ਬਾਰਵੀਂ
ਮਲੇਰ ਕੋਟਲੇ ਦਾ ਸਾਕਾ
ਮਾਨਾ ਵਾਲਾ ਹੋਲਾ
ਵਿਸਾਖੀ ਤੇ ਪੰਜ ਪਿਆਰੇ
ਗੁਰੂ ਗੋਬਿੰਦ ਸਿੰਘ ਜੀ ਅਨੰਦ ਪੁਰ ਤੋਂ ਦਖਣ ਨਦੇੜ ਤਕ
ਘਰੇਲੂ ਦੋ ਕਹਾਣੀਆਂ
ਗੁਲਦਸਤਾ
ਲੋਕ ਗੀਤਾਂ ਵਿਚ ਕੂਕੇ
ਤਿੰਨ ਇਤਹਾਸ
ਕਬੀਰ ਭਗਤ ਜੀ ਦੀ ਜੀਵਨੀ
ਨਾਮਧਾਰੀ ਪੰਥ
ਆਦਿ ਅੰਤ ਏਕੈ ਅਵਤਾਰਾ
ਤਿੰਨ ਪ੍ਰਸੰਗ
ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਫਰੀਕਾ ਦੇ ਦੌਰੇ

ਪਹਿਲੀ ਵਾਰ ਅਕਤੂਬਰ ੨੦੨੩

Typesetting by
Kirpal Singh Chana
Surjit Singh Chana

Printed by
Starplus Computers & Printers
22 Mahadev Market, Adda Tanda
Jalandhar City.
(M) +91 81467 06693

# ਸਮਰਪਤਿ



**ਸ੍ਰੀ ਸਤਿਗੁਰੂ ਰਾਮ ਸਿੰਘ ਜੀ**



**ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ**



**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ**

# Contents

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਅਰਦਾਸ ਬੇਨਤੀ

ਗੁਰੂ ਨਾਨਕ ਨੂੰ ਬੰਦਨਾ ਮੇਰੀ ਜਿਨ ਗੁਰੂਆਂ ਦੀ ਰੀਤ ਚਲਾਈ।
ਗੁਰੂ ਅੰਗਦ ਨੂੰ ਗੱਦੀ ਦੇਕੇ ਗੱਦੀ ਦੀ ਮੰਨਤ ਕਰਾਈ।
ਅਮਰਦਾਸ ਗੁਰ ਅਮਰ ਪਿਆਰੇ ਵਿੱਚ ਬਾਸਰਕੇ ਜੋਤ ਜੱਗਾਈ।
ਰਾਮਦਾਸ ਗੁਰ ਦੁਖੀਆਂ ਦਾ ਦਾਰੂ ਜਿਨਾ ਪਿੰਗਲੇ ਦੀ ਪੀੜ ਹਟਾਈ।
ਗੁਰੂ ਅਰਜਨ ਨੂੰ ਬੰਦਨਾਂ ਮੇਰੀ ਜਿਨਾ ਗ੍ਰੰਥ ਦੀ ਬੀੜ ਬਨਾਈ।
ਹਰਿਗੋਬਿੰਦ ਗੁਰੂ ਜੀ ਛੇਵੇਂ ਮੀਰੀ ਪੀਰੀ ਹੈ ਗਲ ਵਿੱਚ ਪਾਈ।
ਸਤਿਗੁਰੂ ਸਤਵਾਂ ਹਰੀਰਾਇ ਜੀ ਜਿਨਾਂ ਦਿਲ ਵਿੱਚ ਸਾਂਤ ਰੱਖਾਈ।
ਹਰਿ ਕ੍ਰਿਸ਼ਨ ਜੀ ਗੁਰ ਅਠਵੇਂ ਗੂੰਗੇ ਝੀਵਰ ਤੋਂ ਕਥਾ ਕਰਵਾਈ।
ਸਤਿਗੁਰੂ ਪਿਆਰੇ ਤੇਗ ਬਹਾਦਰ ਹਿੰਦੂ ਧਰਮ ਦੀ ਅਣਖ ਬਚਾਈ।
ਗੁਰੂ ਗੋਬਿੰਦ ਸਿੰਘ ਗੁਰੂ ਦਸਵੇਂ ਸਿੱਖ ਪੰਥ ਦੀ ਜੋਤ ਜੱਗਾਈ।
ਗੁਰੂ ਬਾਲਕ ਸਿੰਘ ਵਿੱਚ ਹਜਰੋਂ ਦੇ ਗੱਦੀ ਗਿਆਰਵੀ ਗੁਪਤ ਚਲਾਈ।
ਗੁਰੂ ਰਾਮ ਸਿੰਘ ਗੁਰੂ ਬਾਰਵੇਂ ਸਿੱਖੀ ਡੁਬਦੀ ਸੀ ਆਣ ਬਚਾਈ।
ਗੁਰੂ ਹਰੀ ਸਿੰਘ ਸਿੱਖੀ ਹਰੀ ਰੱਖਣ ਨੂੰ ਅਖੰਡ ਪਾਠ ਦੀ ਰੀਤ ਚਲਾਈ।
ਗੁਰੂ ਪ੍ਰਤਾਪ ਸਿੰਘ ਵੱਡੇ ਪ੍ਰਤਾਪੀ ਨਾਮ ਬਾਣੀ ਦੀ ਵਰੱਖਾ ਕਰਾਈ।
ਗੁਰੂ ਜਗਜੀਤ ਸਿੰਘ ਜੱਗ ਜਿਤਿਆ ਕੁਲ ਸ੍ਰਿਸਟੀ ਚਰਨੀ ਨਿਬਾਈ।
ਸੰਗਤੇ ਸ੍ਰਿਸਟੀ ਚਰਨੀ ਨਿਬਾਈ ਗੁਰਾਂ ਨੇ ਸਾਰੀ ਸ੍ਰਿਸਟੀ ਚਰਨੀ ਨਿਬਾਈ।



# ਅਰੰਭਤਾ ਸ਼ਬਦ ਕੁਝ ਦਾਸ ਵੱਲੋਂ

ਜੋ ਦਾਸ ਨੇ ਰਲਵੀਆਂ ਕਵਿਤਾਵਾਂ ਦਾ ਗੁਲਦਸਤਾ ਲਿਖਣਾ ਆਰੰਭ ਕੀਤਾ ਸੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮਿਹਰ ਸਦਕਾ ਸੰਪੂਰਨ ਹੋ ਗਿਆ ਹੈ। ਦਾਸ ਨੇ ਬੜੀ ਖੋਜ ਤੇ ਮਿਹਨਤ ਕਰਕੇ ਵੱਡੇ ਪ੍ਰਤਾਪ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨੂੰ ਮੰਨਦੇ ਹੋਏ ਇਹ ਇੱਕ ਅਜਿਹਾ ਗੁਲਦਸਤਾ ਲਿਖਣਾ ਸ਼ੁਰੂ ਕੀਤਾ ਸੀ ਜੋ ਪੂਰਾ ਹੋ ਗਿਆ ਹੈ।

ਸਤਿਗੁਰੂ ਜੀ ਆਪਣੇ ਸਿੱਖਾਂ ਸੇਵਕਾਂ ਸੰਤ ਮਹਾਤਮਾ ਪ੍ਰਚਾਰਕਾਂ ਨਾਲ ਕੀਨੀਆ ਟਾਂਗਾਨੀਕਾ ਯੁਗਾਂਡਾ ਹੋਰ ਰਸਤੇ ਵਿੱਚ ਕਈ ਸੇਵਕਾਂ ਦੇ ਘਰੀਂ ਚਰਨ ਪਾਉਂਦੇ ਹੋਏ ਅਪ੍ਰੈਲ ੧੯੫੯ ਨੂੰ ਦੌਰਾ ਕਰਦੇ ਹੋਏ ਨਕੋਰੋ ਦੀਆਂ ਸਭ ਸੰਗਤਾਂ ਨੂੰ ਦਰਸ਼ਨ ਦਿੱਤੇ। ਸ਼ਾਮ ਦਾ ਦੀਵਾਨ ਸਿੱਖ ਟੈਂਪਲ ਨਕੋਰੋ ਨਾਨਕ ਹਾਲ ਸਿੱਖ ਗੁਰਦੁਆਰੇ ਸੱਜਿਆ ਹੋਇਆ ਸੀ ਦਾਸ ਕੁਝ ਨੱਠ ਭਜਾਈ ਕਾਰਨ ਥੱਕ ਗਿਆ ਜੋ ਲੰਗਰ ਦਾ ਇੰਤਜ਼ਾਮ ਤੇ ਦੀਵਾਨ ਲਾਉਣ ਦਾ ਵੀ ਕੁਝ ਕਰਨਾ ਸੀ ਸੋ ਦਾਸ ਆਪਣੇ ਸਾਥੀਆਂ ਕੋਲੋਂ ਛੁੱਟੀ ਲੈ ਕੇ ਦੀਵਾਨ ਵਿੱਚ ਆ ਬੈਠਾ। ਪੰਡਿਤ ਗੋਪਾਲ ਸਿੰਘ ਜੀ ਆਪਣੇ ਵਿਚਾਰ ਸੰਗਤਾਂ ਨੂੰ ਸੁਣਾ ਰਹੇ ਸਨ। ਦਾਸ ਵੀ ਜੋ ਦੌਰੇ ਦਾ ਹਾਲ ਲਿਖਣ ਵਾਲੀ ਕਾਪੀ ਪੈਨਸਲ ਲੈ ਕੇ ਬੈਠ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਂਗਲ ਦਾ ਇਸ਼ਾਰਾ ਕਰਕੇ ਦਾਸ ਨੂੰ ਬੁਲਾਇਆ ਮੈਂ ਕਿਹਾ ਕਿਸੇ ਹੋਰ ਨੂੰ ਇਸ਼ਾਰਾ ਕੀਤਾ ਹੋਵੇਗਾ ਮੈਂ ਦੋ ਚੋਂ ਨਾਂ ਤਿੰਨਾਂ ਚੋਂ ਦੁਬਾਰਾ ਫਿਰ ਬੁਲਾਇਆ ਮੈਂ ਕਿਹਾ ਏਡੇ ਮੇਰੇ ਉੱਤਮ ਭਾਗ ਇੱਕ ਨਿੱਕੇ ਜਿਹੇ ਬੰਦੇ ਨੂੰ ਸਤਿਗੁਰੂ ਜੀ ਨੇ ਯਾਦ ਕਰਕੇ ਕੋਲ ਬੁਲਾਇਆ ਹੈ। ਸਤਿਗੁਰੂ ਜੀ ਨੇ ਕਿਰਪਾ ਕਰਕੇ ਨਰਕਾਂ ਚੋਂ ਦਾਸ ਨੂੰ ਧੂਹ ਕੇ ਬਾਹਰ ਕੱਢ ਲਿਆ। ਮੱਥਾ ਟੇਕ ਕੇ ਕੋਲ ਬੈਠ ਗਿਆ ਮੈਨੂੰ ਇਵੇਂ ਜਾਪਿਆ ਜਿਵੇਂ ਮੇਰੇ ਪਿਤਾ ਜੀ ਗੱਲਾਂ ਕਰਦੇ ਹੋਣ। ਅਖੀਰ ਪੁੱਛਿਆ ਕੀ ਕੰਮ ਕਰਦੇ ਹੋ ਹਜ਼ੂਰ ਲੱਕੜ ਦਾ ਕੰਮ ਕਰਦਾ ਹਾਂ। ਇੱਥੇ ਨਕੋਰੋ ਤੋਂ ਦੋ ਢਾਈ ਮੀਲ ਬਾਹਰ ਕੰਬਲਾਂ ਦੀ ਫੈਕਟਰੀ ਹੈ ਉੱਥੇ ਕੰਮ ਕਰਦਾ ਹਾਂ। ਸਤਿਗੁਰੂ ਜੀ ਬੜੇ ਖੁਸ਼ ਸਨ, ਹੁਕਮ ਕੀਤਾ ਪ੍ਰਦੇਸੀਆ ਲਿਖਿਆ ਵੀ ਕਰ ਕੁਝ ਬੋਲਿਆ ਵੀ ਕਰ। ਦਾਸ ਦੇ ਸਿਰ ਮੇਹਰ ਭਰਿਆ ਹੱਥ ਰੱਖ ਦਿੱਤਾ।

ਸਤਿਗੁਰੂ ਜੀ ਦਾ ਇਹ ਹੁਕਮ ਜਾਂ ਵਰ ਜਾਂ ਫਿਰ ਕੁਝ ਦਾਸ ਕੋਲੋਂ ਕਰਵਾਉਣਾ ਹੋਵੇਗਾ ਮੈਨੂੰ ਲਿਖਣਾ ਤਾਂ ਪੂਰੀ ਤਰ੍ਹਾਂ ਆਉਂਦਾ ਹੀ ਨਹੀਂ ਤੇ ਸਟੇਜ ਤੇ ਬੋਲਣਾ ਕੋਈ ਮਖੌਲ ਹੈ। ਕਈ ਸਾਲ ਮੈਂ ਇਹ ਸੋਚਦਾ ਰਿਹਾ ਪਰ ਮੇਰੇ ਇੱਕ ਅਣਜਾਣ ਕੋਲੋਂ ਏਡਾ ਵੱਡਾ ਕੰਮ ਕਦੀ ਸਿਰੇ ਨਾਂ ਚੜ੍ਹਦਾ ਜੇ ਗੱਦੀ ਨਸ਼ੀਨ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਦੀ ਨਾਂ ਕਿਰਪਾ ਕਰਦੇ ਜੋ ਇਨ੍ਹਾਂ ਪੁਸਤਕਾਂ ਲਿਖਣ ਬਾਰੇ ਵੀ ਹੁਕਮ ਤੇ ਮਨਜ਼ੂਰੀ ਬਖ਼ਸ਼ ਦਿੱਤੀ ਹੈ।

ਦਾਸ ਨੂੰ ਇਹ ਪਰਦੇਸੀ ਨਾਮ ਸਤਿਗੁਰੂ ਪ੍ਰਤਾਪ ਸਿੰਘ ਜੀ ਵੱਲੋਂ ਬਖਸ਼ਿਆ ਹੋਇਆ ਤਕਰੀਬਨ ਪੰਦਰਾਂ ਸਾਲ ਪਾਸਪੋਰਟ ਤੇ ਰੱਖਿਆ ਸੋ ਇਹ ਸਭ ਬਖਸ਼ਿਸ਼ ਵੱਡੇ ਪ੍ਰਤਾਪੀ ਜੀ ਦੀ ਹੈ ਜੋ ਮੈਂ ਇਹ ਲਿਖ ਰਿਹਾ ਹਾਂ। ਸੋ ਇਸ ਪੁਸਤਕ ਵਿੱਚ ਬਹੁ ਰੰਗ ਬਰੰਗੇ ਫੁੱਲ ਮਿਲਣਗੇ ਸੋ ਦਾਸ ਵੱਡੇ ਪ੍ਰਤਾਪੀ ਜੀ ਦਾ ਦਿਲੋਂ ਧੰਨਵਾਦੀ ਹੈ। ਸੋ ਦਾਸ ਸ੍ਰੀ ਮਾਣਯੋਗ ਆਤਮਾ ਸਿੰਘ ਜੀ ਸਨਖੱਤਰੀ ਜੀ ਦਾ ਬਹੁਤ ਬਹੁਤ ਸ਼ੁਕਰ ਗੁਜ਼ਾਰ ਹੈ। ਜੋ ਬਰਮਿੰਘਮ ਦੇ ਹੋਲੇ ੧੯੮੪ ਸਮੇਂ ਇੰਡੀਆ ਜਾਂਦੇ ਹੋਏ ਕਾਫੀ ਲਿਖਣ ਦਾ ਹੌਂਸਲਾ ਦੇ ਗਏ ਸਨ ਜੋ ਹਮੇਸ਼ਾ ਹਸੂੰ ਹਸੂੰ ਕਰਨ ਵਾਲੇ ਮਹਾਂਪੁਰਸ਼ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦਾ ਅਤਿ ਰਿਣੀ ਹਾਂ ਜਿੰਨ੍ਹਾਂ ਦਾਸ ਤੇ ਬੇਅੰਤ ਕ੍ਰਿਪਾ ਕੀਤੀ ਹੋਈ ਹੈ ਜਿਹਾ ਕਿ ਗੁਰਬਾਣੀ ਦੁਆਰਾ ਬਹੁਤ ਕੁਝ ਮਿਲਦਾ ਹੈ

੧੫-੨-੭੦ ਨੂੰ ਇਹ ਉਪਰਾਲਾ ਸ੍ਰੀ ਸਤਿਗੁਰੂ ਦੀ ਬਖਸ਼ਿਸ ਨਾਲ ਸ਼ੁਰੂ ਕੀਤਾ ਸੀ ਉਹ ੧੧-੧੨-੮੫ ਨੂੰ ਪੂਰਾ ਹੋਇਆ।

ਗੁਰ ਕੇ ਚਰਣ ਊਪਰਿ ਮੇਰੇ ਮਾਥੇ॥
ਤਾ ਤੇ ਦੁਖ ਮੇਰੇ ਸਗਲੇ ਲਾਥੇ॥

ਕਹੁ ਨਾਨਕ ਗੁਰਿ ਖੋਲੇ ਕਪਾਟ॥
ਮੁਕਤੁ ਭਏ ਬਿਨਸੇ ਭ੍ਰਮ ਥਾਟ॥

ਐਥੈ ਤੂੰਹੈ ਆਗੈ ਆਪੇ॥
ਜੀਅ ਜੰਤ੍ਰ ਸਭ ਤੇਰੇ ਥਾਪੇ॥
ਤੁਧੁ ਬਿਨੁ ਅਵਰੁ ਨ ਕੋਈ ਕਰਤੇ
ਮੈਂ ਧਰ ਓਟ ਤੁਮਾਰੀ ਜੀਉ॥੧॥

ਹਰਬੰਸ ਸਿੰਘ ਚਾਨਾ



ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼

ਮੈਂ ਪੁੱਛਿਆ ਬਸੰਤ ਕੋਲੋਂ ਦਸ ਭਾਗਾਂ ਵਾਲੀਏ ਨੀ
ਚਾਰੇ ਪਾਸੇ ਹੋਈ ਅੱਜ ਕਾਤੇ ਹਰਿਆਈ ਨੀ।
ਫੁੱਲ ਪੱਤੇ ਸਾਰੇ ਅੱਜ ਹੱਸਦੇ ਖੁਸ਼ੀ ਦੇ ਵਿੱਚ ਭੌਰਿਆਂ
ਖੁਸ਼ੀ ਦੇ ਵਿੱਚ ਝੁਰਮਟ ਪਾਈ ਨੀ।
ਛੋਟੇ ਵੱਡੇ ਗਾਵਦੇ ਨੇ ਬਾਣੀ ਅੱਜ ਦਾਤਾ ਤੇਰੀ
ਅਰਸ਼ਾਂ ਤੇ ਫੁੱਲਾਂ ਵਾਲੀ ਵਰਖਾ ਏ ਆਈ ਨੀ।
ਚੰਦ ਅਤੇ ਸੂਰਜ ਦੀ ਰੌਸ਼ਨੀ ਤੋਂ ਅੱਜ ਦੂਣੀ
ਜਗ ਉੱਤੇ ਕਿਉਂ ਅੱਜ ਹੋਈ ਰੁਸ਼ਨਾਈ ਨੀ।

ਬਸੰਤ ਦਾ ਜਵਾਬ

ਬਸੰਤ ਨੇ ਜਵਾਬ ਦਿੱਤਾ ਅਠਾਰਾਂ ਸੌ ਬਹੱਤਰੇ ਨੂੰ
ਮਾਘ ਸੁਦੀ ਪੰਚਮੀ ਨੂੰ ਆਇਆ ਚੀਨੀ ਵਾਲਾ ਵੇ।
ਜ਼ਿਲ੍ਹੇ ਲੁਧਿਆਣੇ ਕੋਲ ਭੈਣੀ ਪਿੰਡ ਛੋਟਾ ਜਿਹਾ
ਅਰਸ਼ਾਂ ਤੋਂ ਆ ਕੇ ਚਾਨਾ ਮੈਨੂੰ ਵਡਿਆਇਆ ਵੇ।
ਨਾਮ ਗੁਰੂ ਰਾਮ ਸਿੰਘ ਦੱਸਿਆ ਸੀ ਬਾਜਾਂ ਵਾਲੇ
ਪਿਤਾ ਜੱਸਾ ਸਿੰਘ ਮਾਤਾ ਸਦਾ ਕੌਰ ਜਾਇਆ ਵੇ।
ਆਇਆ ਜਦੋਂ ਜੱਗ ਉੱਤੇ ਹੋਇਆ ਸੀ ਹਨੇਰਾ ਦੂਰ
ਵੇਖ ਚਾਰੇ ਪਾਸੀਂ ਖੁਸ਼ੀ ਦਿਸੇ ਇਹ ਲੁਕਾਈ ਵੇ।

ਵੰਡਿਆ ਅੰਮ੍ਰਿਤ ਉਸ ਆਪ ਸਾਰੇ ਜੱਗ ਉੱਤੇ
ਗੁਰੂ ਦਸਮੇਸ਼ ਜੀ ਦੀ ਸਿੱਖੀ ਆ ਬਚਾਈ ਵੇ।
ਕਰਕੇ ਤਰਸ ਗੁਰੂ ਗਊ ਤੇ ਗਰੀਬ ਉੱਤੇ
ਜ਼ਾਲਮਾਂ ਤੇ ਬੁੱਚੜਾਂ ਦੀ ਕੀਤੀ ਆ ਸਫ਼ਾਈ ਵੇ।
ਦੇਸ਼ ਸੀ ਗੁਲਾਮ ਹੋਇਆ ਕਰਨਾ ਆਜ਼ਾਦ ਏਨੂੰ
ਸਭਨਾਂ ਦੇ ਕੰਨ ਵਿੱਚ ਕੂਕ ਇਹ ਸੁਣਾਈ ਵੇ।
ਆਖੋਂ ਸਭ ਇਕੱਠੇ ਹੋ ਕੇ ਮਾਈ ਭਾਈ ਬੁੱਢੇ ਬਾਲੇ
ਮਹਿਮਾ ਗੁਰੂ ਬਾਰਵੇਂ ਦੀ ਗਾਵੋ ਸੱਭੇ ਭਾਈ ਵੇ।

ਚੀਨੀ ਵਾਲੇ ਗੁਰੂ ਜੀ ਦੇ ਜੱਗ ਉੱਤੇ ਆਵਣ ਦੀ
ਲੱਖ ਲੱਖ ਨਾਮਧਾਰੀ ਪੰਥ ਨੂੰ ਵਧਾਈ ਵੇ।
ਵੇਖਿਆ ਮੈਂ ਖੁਦ ਜਾ ਕੇ ਖੁਸ਼ੀ ਵਿੱਚ ਝੂਮਦੇ ਸੀ
ਢੋਲਕੀ ਤੇ ਛੈਣਿਆਂ ਨੇ ਗੂੰਜ ਇਹ ਲਗਾਈ ਵੇ।
ਸੁਣ ਪ੍ਰਦੇਸੀ ਜ਼ਰਾ ਗੱਲ ਮੇਰੀ ਕੰਨ ਲਾ ਕੇ
ਬੈਠੀ ਜੋ ਸੰਗਤ ਮੇਰੀ ਗੱਲ ਇਹ ਸੁਣਾਈ ਵੇ।
ਹੱਥ ਫੜ੍ਹ ਮਾਲਾ ਅਤੇ ਕਰਨਾ ਭਜਨ ਤੁਸਾਂ
ਮੇਰੇ ਵੱਲੋਂ ਅੱਜ ਇਹੋ ਵਾਕ ਤੂੰ ਸੁਣਾਈ ਵੇ।

ਦੇਵਾਂ ਮੈਂ ਸੁਨੇਹਾ ਜਿਹੜਾ ਦਿੱਤਾ ਸੀ ਬਸੰਤ ਮੈਨੂੰ
ਮੇਰੇ ਵੱਲੋਂ ਚਾਨਾ ਸਾਰੇ ਪੰਥ ਨੂੰ ਵਧਾਈ ਵੇ।



# ਅਜ ਜੱਗ ਆਇਆ ਗੁਰੂ ਰਾਮ ਸਿੰਘ

ਅਰਸ਼ਾਂ ਤੋਂ ਫਰਸ਼ ਆ ਸੁਣ ਲੈ ਪੁਕਾਰ ਮੇਰੀ
ਛੇਤੀ ਹੁਣ ਆਵੀਂ ਮੇਰੇ ਸਤਿਗੁਰੂ ਰਾਮ ਸਿੰਘ।
ਗੁਲਾਮੀ ਦੀਆਂ ਬੇੜੀਆਂ ਨੇ ਹੱਡ ਮੇਰੇ ਚੂਰ ਕੀਤੇ
ਇਨ੍ਹਾਂ ਤਾਂਈਂ ਆਣ ਕੇ ਤੁੜਵਾਈ ਗੁਰੂ ਰਾਮ ਸਿੰਘ।
ਅੱਜ ਹੱਦ ਹੋਈ ਮੋਈ ਹੋਈ ਗਈ ਜਾਨ ਮੇਰੀ
ਤੇਰੇ ਬਿਨਾਂ ਕੌਣ ਆ ਬਚਾਏ ਗੁਰੂ ਰਾਮ ਸਿੰਘ।
(ਚਾਨੇ) ਦੀ ਪੁਕਾਰ ਸੁਣ ਆਜਾ ਇੱਕ ਵਾਰ ਪੀਆ
ਸਰਗੁਣ ਸਰੂਪ ਆ ਵਿਖਾਈ ਗੁਰੂ ਰਾਮ ਸਿੰਘ।
ਨਾਨਕ ਤੋਂ ਅਰਜਨ ਆਪ ਫਿਰ ਦਸਮੇਸ਼ ਹੋਇਓ
ਗੁਰੂਆਂ ਦੀ ਜੋਤ ਜੱਗਾਈ ਗੁਰੂ ਰਾਮ ਸਿੰਘ।
ਅਠਾਰਾਂ ਸੌ ਬਹੱਤਰ ਅਤੇ ਮਾਘ ਸੁਦੀ ਪੰਚਮੀ ਨੂੰ
ਦਿਨ ਵੀਰਵਾਰ ਨੂੰ ਪ੍ਰਗਟਾਏ ਗੁਰੂ ਰਾਮ ਸਿੰਘ।
ਪਿਤਾ ਜੱਸਾ ਸਿੰਘ ਮਾਤਾ ਸਦਾ ਕੌਰ ਜੀ ਦੇ ਘਰ
ਬੁਝੀ ਹੋਈ ਜੋਤ ਸੀ ਜੱਗਾਈ ਗੁਰੂ ਰਾਮ ਸਿੰਘ।
ਘਰ ਰਾਮਗੜ੍ਹੀਆਂ ਦੇ ਚਾਰ ਚੰਨ ਲਾ ਦਿੱਤੇ
ਚੌਦਵੀਂ ਦਾ ਚੰਦ ਅੱਜ ਆਇਆ ਗੁਰੂ ਰਾਮ ਸਿੰਘ।
ਧਰਤੀ ਦੇ ਸੁੱਤੇ ਹੋਏ ਭਾਗ ਜਾਗੇ ਫਿਰ ਅੱਜ
ਰੋਂਦੇ ਹੋਏ ਮੁੱਖੜੇ ਹਸਾਏ ਗੁਰੂ ਰਾਮ ਸਿੰਘ।
ਬਾਗਾਂ ਤੇ ਬਗੀਚਿਆਂ ਚ ਅੱਜ ਫਿਰ ਬਹਾਰ ਆਈ
ਕਲੀਆਂ ਦੇ ਮੁੱਖੜੇ ਖਿਡਾਏ ਗੁਰੂ ਰਾਮ ਸਿੰਘ।
ਪਾਪੀ ਅਪਰਾਧੀਆਂ ਸ਼ਰਾਬੀਆਂ ਕਬਾਬੀਆਂ ਨੂੰ
ਖਾਲਸੇ ਤੇ ਸੰਤ ਫੇਰ ਬਣਾਏ ਗੁਰੂ ਰਾਮ ਸਿੰਘ।
ਕੁੜੀ ਮਾਰ ਨੜੀ ਮਾਰ ਲੁੱਚੇ ਤੇ ਲਫ਼ੰਗੇ ਸਾਰੇ
ਪਰੇ ਪਰੇ ਪਰੇ ਦੁਰਕਾਰੇ ਗੁਰੂ ਰਾਮ ਸਿੰਘ।
ਇੱਕ ਦੀ ਕੀ ਗੱਲ ਕਰਾਂ ਲੱਖਾਂ ਦੋਸ਼ੀ ਤਾਰ ਦਿੱਤੇ
ਪੂਰਾਂ ਦੇ ਪੂਰ ਸੀ ਤਰਾਏ ਗੁਰੂ ਰਾਮ ਸਿੰਘ।
ਪਾਪੀ ਤੇ ਪਾਖੰਡੀ ਕੋਈ ਆਂਵਦਾ ਸ਼ਰਨ ਤੇਰੀ
ਸਦਾ ਲਈ ਤੇਰਾ ਹੀ ਸਦਾਏ ਗੁਰੂ ਰਾਮ ਸਿੰਘ।

# ਖਾਲਸੇ ਦੀ ਕੀਤੀ ਜਿਨ ਮੁੜ ਜੈ ਜੈ ਕਾਰ ਸੀ

ਉੱਡ ਗਿਆ ਤੇਜ਼ ਸਾਰਾ ਦਿਲ ਚੋਂ ਅਣਖ਼ ਮੁੱਕੀ
ਸਿੱਖਾਂ ਵਿੱਚ ਫੁੱਟ ਪਈ ਹੋਇਆ ਬੁਰਾ ਹਾਲ ਸੀ।
ਜੁੱਗੋ ਜੁਗ ਰਾਜ ਰਵੇ ਸਾਡੇ ਸਿਰ ਗੋਰਿਆਂ ਦਾ
ਵੱਡੇ ਵੱਡੇ ਘਰਾਂ ਗਾਉਂਦੇ ਇਹੋ ਰਾਗ ਸੀ।
ਬਾਗ ਦਸਮੇਸ਼ ਵਿੱਚੋਂ ਕਿਰਨ ਹੈ ਸਿੱਖ ਲੱਗੇ
ਜਿਨ੍ਹਾਂ ਨਾਲ ਗੋਰਿਆਂ ਨੇ ਪਾ ਲਿਆ ਪਿਆਰ ਸੀ।
ਹੌਲੀ ਹੌਲੀ ਦਸ਼ਾ ਇਸ ਦੀ ਵਿਧਵਾ ਹੈ ਹੋਣ ਲੱਗੀ
ਪੀਆ ਦੇ ਬਗੈਰ ਸੁੰਨੀ ਹੋਈ ਮੁਟਿਆਰ ਸੀ।
ਦੇਸ਼ ਤੋਂ ਵਲੈਤ ਦੀਆਂ ਕੰਧਾਂ ਤੱਕ ਆਣ ਪੁੱਜੀ
ਨਾਮਧਾਰੀ ਸਿੰਘਾਂ ਵਾਲੀ ਪੈ ਗਈ ਗੁਜ਼ਾਰ ਸੀ।
ਖਿੜੇ ਫੁੱਲ ਵੇਖੋ ਸੋਹਣੇ ਮੁੜ ਉਸ ਬਾਗ ਵਿੱਚ
ਕੱਢਦੇ ਆਵਾਜ਼ਾਂ ਗਾਉਂਦੇ ਰਾਗ ਉਹ ਮਲਾਰ ਸੀ।
ਰਲ ਮਿਲ ਸਾਰੇ ਆਖੋ ਧੰਨ ਗੁਰੂ ਰਾਮ ਸਿੰਘ
ਕੀਤਾ ਪ੍ਰਚਾਰ ਆ ਕੇ ਬਾਰਵੇਂ ਅਵਤਾਰ ਸੀ।
ਤੂੰ ਵੀ ਚਾਨਾ ਗਾ ਲੈ ਗੁਣ ਚੀਨੀ ਵਾਲੇ ਗੁਰੂ ਜੀ ਦੇ
ਖਾਲਸੇ ਦੀ ਕੀਤੀ ਜਿਨ ਮੁੜ ਜੈ ਜੈ ਕਾਰ ਸੀ।



# ਰੰਗ ਜੋ ਮਜੀਠੜੇ ਚੜ੍ਹਾਏ ਗੁਰੂ ਰਾਮ ਸਿੰਘ

ਅੰਮ੍ਰਿਤਸਰ ਰਾਏਕੋਟ ਬੁੱਚੜਾਂ ਨੂੰ ਕਤਲ ਕੀਤਾ
ਜੱਜ ਸੋਹੇਂ ਆਪ ਹੀ ਔ ਆਏ ਗੁਰੂ ਰਾਮ ਸਿੰਘ।
ਫਾਂਸੀਆਂ ਦੇ ਰੱਸੇ ਆਪ ਹੱਥੀਂ ਸਿੰਘਾਂ ਪਾਏ ਸਨ
ਸਭ ਤੇਰੇ ਹੁਕਮ ਕਮਾਏ ਗੁਰੂ ਰਾਮ ਸਿੰਘ।
ਘਰ ਘਰ ਖੁਸ਼ੀ ਹੋਈ ਗੀਤ ਲੋਕੀਂ ਗਾਉਣ ਲੱਗੇ
ਝੰਡੇ ਜੋ ਆਜ਼ਾਦੀ ਦੇ ਝੁਲਾਏ ਗੁਰੂ ਰਾਮ ਸਿੰਘ।
ਰਾਜ ਨਾਂ ਸਾਡਾ ਚਲਾ ਜਾਵੇ ਤਾਜ ਨਾਂ ਸਾਡਾ ਰੁਲ ਜਾਵੇ
ਮਾੜੀ ਕੋਈ ਚਾਲ ਨਾਂ ਚਲਾਏ ਗੁਰੂ ਰਾਮ ਸਿੰਘ।

ਫਿਕਰ ਹੈ ਡਾਹਢਾ ਲੱਗਾ ਚੈਨ ਰੱਤੀ ਆਂਵਦੀ ਨਾਂ
ਸਮੁੰਦਰੋਂ ਸਾਨੂੰ ਪਾਰ ਨਾਂ ਕਰਾਏ ਗੁਰੂ ਰਾਮ ਸਿੰਘ।
ਇਸੇ ਲਈ ਭੈਣੀ ਸਾਹਿਬ ਅਸਾਂ ਉਹਨੂੰ ਬੰਦ ਕੀਤਾ
ਇੱਥੋਂ ਕਿਤੇ ਨਿਕਲ ਨਾਂ ਜਾਏ ਗੁਰੂ ਰਾਮ ਸਿੰਘ।
ਗੁਰੂ ਰਾਮ ਸਿੰਘ ਕੋਈ ਭੋਲਾ ਭਲਾ ਬੰਦਾ ਨਾਂਹੀਂ
ਦੂਰ ਦੂਰ ਅੱਗਲ ਦੌੜਾਏ ਗੁਰੂ ਰਾਮ ਸਿੰਘ।
ਮੌਜਦਾ ਹੈ ਮਾਲਕ ਜੋ ਜੀਅ ਆਵੇ ਕਰੀ ਜਾਵੇ
ਕਿਹੜਾ ਉਹਨੂੰ ਫੜ੍ਹੇ ਤੇ ਫੜਾਏ ਗੁਰੂ ਰਾਮ ਸਿੰਘ।

ਕਾਲੀ ਪਹਿਨ ਕੰਬਲੀ ਤੇ ਗਿਆ ਪ੍ਰਦੇਸ ਗੁਰੂ
ਬਰਮਾ ਦੇ ਬੰਗਲੇ ਪਹੁੰਚਾਏ ਗੁਰੂ ਰਾਮ ਸਿੰਘ।
ਚਾਨਾ ਪ੍ਰਦੇਸੀ ਲੈਣ ਗਿਆ ਸੀ ਹੁਕਮਨਾਮੇ
ਕਈ ਵਾਰ ਜੇਲ੍ਹ ਚੋਂ ਕਢਾਏ ਗੁਰੂ ਰਾਮ ਸਿੰਘ।
ਇੱਥੇ ਕੋਈ ਬੱਸ ਨਾਂ ਹੀ ਕਿਹੜੇ ਕਿਹੜੇ ਗੁਣ ਦੱਸਾਂ
ਕਈ ਲੱਖਾਂ ਦੁੱਖੜੇ ਉਠਾਏ ਗੁਰੂ ਰਾਮ ਸਿੰਘ।
ਵਾਰੀ ਬਲਿਹਾਰੀ ਜਾਵਾਂ ਸੋਹਣੇ ਤੇਰੇ ਮੁੱਖੜੇ ਤੋਂ
ਸੀਸ ਉੱਤੇ ਚੌਰ ਜੋ ਝੁਲਾਏ ਗੁਰੂ ਰਾਮ ਸਿੰਘ।

ਗੁਰੂਆਂ ਦੇ ਗੁਰੂ ਅਤੇ ਪੀਰਾਂ ਦੇ ਸੀ ਪੀਰ ਗੁਰੂ
ਅੱਖਰ ਚੌਂਹ ਨਾਮ ਦਾ ਜਪਾਏ ਗੁਰੂ ਰਾਮ ਸਿੰਘ।
ਇਸ ਗੁਰੂ ਸੱਚੇ ਦੇ ਚਾਨੇ ਨੇ ਚਰਨ ਫੜੇ
ਰੰਗ ਜੋ ਮਜੀਠੜੇ ਚੜ੍ਹਾਏ ਗੁਰੂ ਰਾਮ ਸਿੰਘ।

# ਧੰਨ ਗੁਰੂ ਰਾਮ ਸਿੰਘ

ਧੰਨ ਗੁਰੂ ਰਾਮ ਸਿੰਘ ਆਖੋ ਸਭ ਰਲ ਮਿਲ
ਸਿੱਖੀ ਵਾਲਾ ਬਾਗ ਲਿਆ ਆਣਕੇ ਸੰਭਾਲ ਸੀ।
ਖਾਲਸਾ ਬਗ਼ੀਚਾ ਲਾਇਆ ਗੁਰੂ ਦਸਮੇਸ਼ ਜੀ ਨੇ
ਜਾਨ ਨਾਲੋਂ ਵੱਧ ਇਹਦਾਂ ਕੀਤਾ ਜੋ ਖਿਆਲ ਸੀ।

ਪੀਣ ਜੋ ਸ਼ਰਾਬ ਖਾਣ ਮਾਸ ਬੜੇ ਖੁਸ਼ ਹੋ ਕੇ
ਮਾੜਿਆਂ ਕੰਮਾਂ ਚੋਂ ਲਿਆ ਸਿੱਖ ਨੂੰ ਨਿਕਾਲ ਸੀ।
ਸਤਿਗੁਰੂ ਰਾਮ ਸਿੰਘ ਲਾਈ ਮੋਹਰ ਸੱਚ ਵਾਲੀ
ਨਾਮਧਾਰੀ ਨਾਮ ਜਪੇ ਇਹੋ ਸਦਾ ਕੰਮ ਸੀ।

ਵੇਖਿਆ ਬਗੀਚਾ ਆ ਕੇ ਗੁਰੂ ਦਸਮੇਸ਼ ਵਾਲਾ
ਬਿਨਾਂ ਮਾਲੀ ਸੋਹਣੇ ਬਾਝੋਂ ਹੋ ਗਿਆ ਵੀਰਾਨ ਸੀ।
ਸੋਚ ਦਾ ਬਥੇਰਾ ਗੋਰਾ ਸਿੱਖਾਂ ਨੂੰ ਮੈਂ ਵੱਸ ਕਰਾਂ
ਬੋਲੇ ਬੜਾ ਮਿੱਠਾ ਨਾਲੇ ਕਰਦਾ ਪਿਆਰ ਸੀ।

ਪਾਲਸੀ ਚਲਾਈ ਕਈ ਸਿੱਖਾਂ ਨੂੰ ਹੈ ਵੱਸ ਕੀਤਾ
ਰੱਖ ਦਾ ਨੌਕਰ ਘਰ ਦੇਂਦਾ ਬਹੁਤ ਪਿਆਰ ਸੀ।
ਕਰ ਲਿਆ ਕਾਬੂ ਵੇਖੋ ਖਾਲਸਾ ਫਿਰੰਗੀਆਂ ਨੇ
ਜਿਹੜਾ ਕਰੇ ਮਾਰੋ ਮਾਰ ਅੱਜ ਹੋ ਗਿਆ ਲਾਚਾਰ ਸੀ।



# ਅੱਜ ਆਇਆ ਹੈ ਬਸੰਤ ਦਿਨ

ਅੱਜ ਆਇਆ ਹੈ ਬਸੰਤ ਦਿਨ ਖੁਸ਼ੀਆਂ ਮਨਾਉਣ ਵਾਲਾ
ਗੁਰੂ ਰਾਮ ਸਿੰਘ ਗੁਰੂ ਦੁਨੀਆ ਚ ਆਇਆ ਹੈ।
ਪਿਤਾ ਜੱਸਾ ਸਿੰਘ ਅਤੇ ਮਾਤਾ ਸਦਾ ਕੌਰ ਤਾਈਂ
ਦੇਵਣ ਵਧਾਈਆਂ ਸਭ ਨਾਰੀ ਨਰ ਆਇਆ ਹੈ।

ਮਾਘ ਸੁਦੀ ਪੰਚਮੀ ਅਠਾਰਾਂ ਸੌ ਬਹੱਤਰੇ ਨੂੰ
ਦਿਨ ਵੀਰਵਾਰ ਸੋਹਣਾ ਮੁੱਖੜਾ ਵਿਖਾਇਆ ਹੈ।
ਕਰਕੇ ਦਰਸ਼ਨ ਖੁਸ਼ ਹੁੰਦੀ ਸੀ ਲੁਕਾਈ ਸਾਰੀ
ਕਹਿਣ ਗੁਰੂ ਗੋਬਿੰਦ ਸਿੰਘ ਜਾਮਾਂ ਬਦਲਾਇਆ ਹੈ।

ਜ਼ਿਲ੍ਹੇ ਲੁਧਿਆਣੇ ਭੈਣੀ ਨਾਮ ਜਾਣੇ ਆਮ
ਗੁਰੂਆਂ ਦੀ ਜੋਤ ਤਾਈਂ ਆਣ ਚਮਕਾਇਆ ਹੈ।
ਭੁੱਲੀ ਹੋਈ ਦੁਨੀਆਂ ਨੂੰ ਯਾਦ ਸੀ ਕਰਵਾਇਆ ਆਪ
ਗੁਰੂ ਨਾਨਕ ਵਾਲਾ ਨਾਮ ਚੌਂਹ ਅੱਖਰ ਜਪਾਇਆ ਹੈ।



# ਘਰ ਘਰ ਰਾਮ ਸਿੰਘ

ਗੁਰੂ ਦਸ਼ਮੇਸ਼ ਵਾਲੇ ਸਾਰੇ ਹੀ ਹੁਕਮ ਲੈਕੇ
ਗੁਰੂ ਰਾਮ ਸਿੰਘ ਲਿਆ ਭੈਣੀ ਅਵਤਾਰ ਏ।
ਸਿੱਖੀ ਬਾਜਾਂ ਵਾਲੇ ਜੀ ਦੀ ਮੁੜ ਸੁਰਜੀਤ ਕੀਤੀ
ਸੁਕੇ ਹੋਏ ਬੂਟਿਆਂ ਚੌਂ ਆਈ ਫੇਰ ਬਹਾਰ ਏ।
ਮੱਧ ਮਾਸ ਖਾਂਣ ਵਾਲੇ ਠੱਗੀ ਚੋਰੀ ਦੂਰ ਕੀਤੀ
ਆਇਆ ਜਾਂਮਾ ਧਾਰ ਗੁਰੂ ਬਾਰਵਾਂ ਅਵਤਾਰ ਏ।
ਨੱਸੇ ਜਾਂਦੇ ਸਿਖੀ ਕੋਲੋਂ ਆ ਗਏ ਨੇ ਫਿਰ ਮੁੜ
ਘਰ ਘਰ ਬਾਣੀ ਵਾਲੀ ਪੈਂਦੀ ਹੈ ਫੁਆਰ ਏ।
ਲਿਆ ਗੁਰੂ ਅਵਤਾਰ ਖੁਸ਼ੀ ਹੋਏ ਨਾਰੀ ਨਰ
ਝੂਠਿਆਂ ਨੇ ਕਿਹਾ ਸਾਡਾ ਹੁਨ ਭੱਠਾ ਬਹੇਗਾ।
ਝੂਠ ਦੇ ਪੁਜਾਰੀਆਂ ਨੇ ਰਲ ਮਿਲ ਸੋਚ ਲਿਆ
ਘਰ ਘਰ ਰਾਮ ਸਿੰਘ ਹੋਇਆ ਅਤੇ ਹੋ ਕੇ ਰਹੇਗਾ।

ਗੋਰਿਆਂ ਨੇ ਆਕੇ ਵੇਖੋ ਸੋਹਣੇ ਸਾਡੇ ਦੇਸ਼ ਵਿਚ
ਸਾਡੇ ਇਸ ਦੇਸ਼ ਨੂੰ ਗੁਲਾਮ ਆ ਬਣਾ ਲਿਆ।
ਝੰਡਾ ਰਣਜੀਤ ਸਿੰਘ ਵਾਲਾ ਸੁਟਿਆ ਜਮੀਨ ਉਤੇ
ਹੈਂਕੜਾਂ ਦੇ ਨਾਲ ਝੰਡਾ ਅਪਣਾ ਝੂਲਾ ਲਿਆ।
ਹਿੰਦੂ ਸਿਖ ਮੋਮਨਾ ਨੂੰ ਆਪੋ ਵਿਚ ਪਾੜ ਕੇ ਤੇ
ਭਾਈ ਭਾਈ ਨਾਲ ਏਨੇ ਖੂਬ ਹੈ ਲੜਾ ਲਿਆ।
ਬੇਈਮਾਨੀ ਗੋਰਿਆਂ ਦੀ ਵੇਖ ਲਈ ਆਪ ਸਾਰੀ
ਚੀਨੀ ਵਾਲਾ ਗੁਰੂ ਜੀ ਮੈਦਾਨ ਵਿਚ ਆ ਗਿਆ।
ਗੁਰੂ ਰਾਮ ਸਿੰਘ ਜੀ ਨੇ ਫੇਰਿਆ ਢੰਡੋਰਾ ਸਾਰੇ
ਨਾਮਧਾਰੀ ਖਾਲਸਾ ਗੁਲਾਮੀ ਨਹੀ ਸਹੇਗਾ।
ਦੇਸ਼ ਏ ਅਜ਼ਾਦ ਹੋਵੈ ਸਾਡੇ ਮੰਨ ਆਈ ਇਹੋ
ਘਰ ਘਰ ਰਾਮ ਸਿੰਘ ਹੋਇਆ ਅਤੇ ਹੋ ਕੇ ਰਹੇਗਾ।

ਗੁਰੂ ਚੀਨੀ ਵਾਲੇ ਜੀ ਦਾ ਤੇਜ ਵੇਖ ਦੇਸ ਵਿਚ
ਜ਼ਾਲਮਾਂ ਗਦਾਰਾਂ ਸਣੇ ਗੋਰਾ ਘਬਰਾਂਵਦਾ।
ਮਿਲੋ ਨਹੀ ਏਨਾ ਨਾਲ ਖਾਵੋ ਦੇਸੀ ਚੀਜ਼ ਸਭ
ਫਿਰ ਵੇਖੋ ਗੋਰਾ ਇਥੋਂ ਦੁਖੀ ਹੋਕੇ ਜਾਂਵਦਾ।
ਪਕੜ ਲਵੋ ਨਾਮਧਾਰੀ ਫਿਰ ਫਿਰ ਪਿੰਡਾਂ ਵਿਚੋਂ

ਦੁਖੀ ਹੋਕੇ ਗੋਰਾ ਫੇਰ ਮੁਖੋਂ ਏ ਅਲਾਂਵਦਾ।
ਨਾਮਧਾਰੀ ਬੰਦ ਕਰੋ ਗੁਰਾਂ ਨੂੰ ਪਕੜ ਲਵੋ
ਕੱਲਾ ਕੱਲਾ ਗੋਰਾ ਦੇਸੀ ਬੰਦੇ ਨੂੰ ਸੁਣਾਂਵਦਾ।
ਪਾਠ ਨਾਂ ਏ ਕਰ ਸਕੇ ਪ੍ਰਚਾਰ ਸਭ ਬੰਦ ਕਰੋ
ਫਿਰ ਇਹ ਅਰਾਮ ਨਾਲ ਭੈਣੀ ਸਾਹਿਬ ਬਹੈਗਾ।
ਮੌਜ ਵਿਚ ਆਕੇ ਕਿਹਾ ਬਿਲਿਆ ਤੂੰ ਯਾਦ ਰੱਖ
ਘਰ ਘਰ ਰਾਮ ਸਿੰਘ ਹੋਇਆ ਅਤੇ ਹੋ ਕੇ ਰਹੇਗਾ।

ਕੀਤਾ ਬਰਬਾਦ ਆਕੇ ਸੋਹਣਾ ਸੀ ਦੇਸ਼ ਸਾਡਾ
ਅਜ਼ਾਦੀ ਵਾਲੀ ਕੂਕ ਤਾਂ ਕੋਈ ਦੇਸ ਵਾਲਾ ਲਾਂਵਦਾ।
ਗਊਆਂ ਕਰ ਜ਼ਿਬਾ ਖੱਲਾਂ ਭੇਜਦਾ ਵਲੈਤ ਵਿਚ
ਦੇਸ ਸਾਡਾ ਲੁਟ ਦੋਹੀ ਹੱਥੀਂ ਇਹਨੂੰ ਖਾਂਵਦਾ।
ਵੱਡੇ ਬੰਦੇ ਇਕੱਠੇ ਕਰ ਸੋਚਦਾ ਦਲੀਲਾਂ ਨਿਤ
ਹੋਵੇ ਤੁਸੀ ਇਕੱਠੇ ਸਾਰੇ ਸਭ ਨੂੰ ਸੁਣਾਂਵਦਾ।
ਸੋਚਿਆ ਬਥੇਰਾ ਗੁਰੂ ਆਪਣੇ ਹੈ ਦੇਸ ਲਈ
ਬਰਾਬਰੀ ਦਾ ਹੱਕ ਹਰ ਬੰਦਾ ਹੈ ਰੱਖਾਂਵਦਾ।
ਅਜ਼ਾਦੀ ਵਾਲਾ ਝੰਡਾ ਹੁਣ ਦੂਰ ਨਹੀ ਨੇੜੇ ਦਿਸੇ
ਇਨ੍ਹਾਂ ਵਾਲਾ ਝੰਡਾ ਵੇਖੋ ਥੱਲੇ ਹੁਣ ਲਹੈਗਾ।
ਸੁਣ ਇਹੋ ਗਲ ਅਤੇ ਚਾਨਾ ਵੀ ਹੈ ਇਹੋ ਕਹਿ
ਘਰ ਘਰ ਰਾਮ ਸਿੰਘ ਹੋਇਆ ਅਤੇ ਹੋ ਕੇ ਰਹੇਗਾ।

ਸਤਿਗੁਰੂ ਵਾਲੀ ਚਾਲ ਗਾਂਧੀ ਨੇ ਫੇਰ ਫੜ ਲਈ
ਕਾਂਗਰਸ ਤਾਂਈ ਹੁਣ ਗਾਂਧੀ ਹੈ ਚਲਾਵਦਾ।
ਕਈ ਚੜੇ ਫਾਂਸੀ ਤੇ ਕਈ ਸਿੰਘ ਕੈਦ ਕੀਤੇ
ਕਈ ਫੜ ਬੰਦੇ ਕਾਲੇ ਪਾਣੀ ਹੈ ਪੁਚਾਵਦਾ।
ਕਰਦੇ ਕਈ ਭਜਨ ਸੰਤ ਫੜ ਲਏ ਦੇਸ ਵਿਚੋਂ
ਕਰ ਸਾਰੇ ਇਕੱਠੇ ਨਾਲ ਤੋਪਾਂ ਦੇ ਉਡਾਂਵਦਾ।
ਹੋ ਗਿਆ ਸ਼ਹੀਦ ਗਾਂਧੀ ਬਿਰਲੇ ਮੰਦਰ ਵਿਚ
ਆਪਣੀ ਹੈ ਜੱਗਾ ਫੇਰ ਸ਼ਾਸ਼ਤਰੀ ਬਹਾਂਵਦਾ।
ਸ਼ਾਸ਼ਤਰੀ ਅਜ਼ਾਦੀ ਵਾਲੀ ਅੱਗ ਨੂੰ ਹਿਲਾ ਦਿਤਾ
ਕਹਿੰਦਾ ਇਨਾਂ ਵਾਲਾ ਰਾਜ ਹੁਣ ਹਿੰਦੂ ਨਹੀ ਸਹੇਗਾ।
ਬਾਂਹ ਕਰ ਉਚੀ ਕਹਿੰਦਾ ਸੁਣ ਲੈ ਤੂੰ ਗੋਰਿਆ ਓਏ
ਘਰ ਘਰ ਰਾਮ ਸਿੰਘ ਹੋਇਆ ਅਤੇ ਹੋ ਕੇ ਰਹੇਗਾ।

# ਤੇਰੀ ਲੋੜ ਬੜੀ ਹੈ

ਧੰਨ ਗੁਰੂ ਧੰਨ ਗੁਰੂ ਰਾਮ ਸਿੰਘ ਆਖੋ ਸਾਰੇ।
ਤੇਰੇ ਦਰਬਾਰ ਵਿਚ ਜੇੜਾ ਜੀਵ ਆਇਆ ਸੀ।
ਆਇਆ ਜੇੜਾ ਦਰ ਤੇਰੇ ਪਿਆਰ ਤੇ ਪ੍ਰੇਮ ਨਾਲ।
ਸਭਨਾਂ ਹੀ ਤੀਰਥਾਂ ਦਾ ਫਲ ਉਸ ਪਾਇਆ ਸੀ।
ਕਾਮ ਤੇ ਕਰੋਧ ਲੋਭ ਉਸ ਨੇ ਹੈ ਦੂਰ ਕੀਤੇ।
ਮੋਹ ਤੇ ਹੰਕਾਰ ਉਸ ਦਿਲ ਚੋਂ ਭੁਲਾਇਆ ਸੀ।
ਸਖਣੇ ਸੀ ਬੰਦੇ ਜੇੜੇ ਰਹੇ ਗੁਰੂ ਬਾਣੀ ਵੱਲੋਂ।
ਚੌਂ ਅਖਰਾ ਨਾਮ ਮੰਨ ਚ ਵਸਾਇਆ ਸੀ।
ਜੇੜਾ ਦਿਲ ਸਾਫ ਨਾਲ ਆਂਵਦਾ ਸੀ ਦਰ ਉਤੇ।
ਮੰਗਦਾ ਜੋ ਮੂਹੋਂ ਫਲ ਉਸ ਨੇ ਉਹ ਪਾਇਆ ਸੀ।
ਇਸ ਦਰ ਉਤੇ ਮਾਣ ਮਿਲਦਾ ਨਿਮਾਣਿਆਂ ਨੂੰ।
ਜੇੜਾ ਗੁਰੂ ਚਰਨਾਂ ਚ ਸੱਚੇ ਦਿਲੋ ਆਇਆ ਸੀ।

ਗੁਰੂ ਰਾਮ ਸਿੰਘ ਨਾਲ ਸਿਖ ਦੀ ਹੈ ਸ਼ਾਨ ਉਚੀ।
ਇਨਾਂ ਗੁਰਾਂ ਨਾਲ ਸਾਨੂੰ ਮਿਲੇ ਮੋਜ ਬੜੀ ਏ।
ਇਨਾਂ ਗੁਰਾਂ ਨਾਲ ਸਾਡੇ ਪੰਥ ਦੀ ਹੈ ਜਿੱਤ ਹੋਈ।
ਗੁਰੂ ਰਾਮ ਸਿੰਘ ਨਾਲ ਸਾਂਝੀ ਕੌਮ ਖੜੀ ਏ।
ਇਸੇ ਹੁਕਮ ਨਾਲ ਦਸਦਾਂ ਹਾਂ ਸੱਚੋ ਸੱਚ।
ਨਾਮਧਾਰੀ ਕੌਮ, ਨਾਲ ਦੁਸ਼ਮਣਾ ਦੇ ਲਈ ਏ।
ਆਇਆ ਜੋ ਸ਼ਰਨ ਤੇਰੀ ਤਾਰ ਦਿੱਤਾ ਉਨੂੰ ਦਾਤਾ।
ਅੜਿਆ ਸੋ ਝਾੜ ਦਿਤਾ ਬਣੀ ਉਹਦੀ ਮੜੀ ਏ।
ਵੇਖੋ ਕਿਨੀ ਸ਼ਾਨ ਮੇਰੇ ਗੁਰੂ ਰਾਮ ਸਿੰਘ ਜੀ ਦੀ।
ਹੀਰਿਆਂ ਤੇ ਮੋਤੀਆਂ ਦੀ ਲੱਗੀ ਹੋਈ ਝੜੀ ਏ।
ਆਜਾ ਗੁਰੂ ਆਜਾ ਮਾਹੀ ਆਈ ਹੈ ਬਸੰਤ ਮੁੜ।
ਕੀਤਿਆਂ ਦਰਸ਼ ਸਾਨੂੰ ਹੋਈ ਡੇਰ ਬੜੀ ਏ।
ਇਕ ਵਾਰੀ ਆਜਾ ਮੁੜ ਦੇਵਨਾ ਨਾਂ ਜਾਣ ਤੈਨੂੰ।
ਨਾਮਧਾਰੀ ਕੂਕਿਆਂ ਨੇ ਰੱਖੀ ਇਹੋ ਅੜੀ ਏ।
ਕਰ ਅਰਦਾਸ ਚਾਨਾ ਹੱਥ ਜੋੜ ਇਹੋ ਆਖੇ।
ਨਾਮਧਾਰੀ ਅੱਖੀਆਂ ਨੇ ਲਾਈ ਹੋਈ ਝੜੀ ਏ।
ਹੱਥ ਜੋੜ ਸੱਚੇ ਦਿਲੋਂ ਆਖਦੀ ਲੁਕਾਈ ਸਾਰੀ।
ਸਤਿਗੁਰੂ ਰਾਮ ਸਿੰਘ ਤੇਰੀ ਲੋੜ ਬੜੀ ਏ। (੨੧-੦੨-੭੯)

## ਸਤਿਗੁਰੂ ਰਾਮ ਸਿੰਘ ਭੈਣੀ ਆਇਆ ਹੈ

ਸਿਖ ਭੁੱਲ ਬੈਠਾ ਆਪਣੇ ਗੁਰੂ ਤਾਂਈ
ਬਾਣੀ ਪੜ੍ਹਣੀ ਮਨੋ ਵਿਸਾਰ ਦਿੱਤੀ।
ਕੀਰਤਨ ਭਜਨ ਨਾਂ ਜਪ ਪ੍ਰਯੋਗ ਕਰਦੇ
ਸਿੱਖੀ ਘੱਟੇ ਦੇ ਵਿਚ ਰਲਾ ਦਿੱਤੀ।
ਨਿਤ ਪੀਣ ਸ਼ਰਾਬ ਤੇ ਮਾਸ ਖਾਂਦੇ
ਕੇਸ ਕੱਟਦੇ ਦਾੜ੍ਹੀ ਗਵਾ ਦਿੱਤੀ।
ਮੁੱਛ ਫੁਟਦੀ ਕੈਂਚੀ ਲੈ ਸਾਫ ਕਰਦੇ
ਸ਼ਕਲ ਔਰਤਾਂ ਵਾਲੀ ਬਣਾ ਦਿੱਤੀ।
ਗੋਰੇ ਬਣੇ ਚਲਾਕ ਤੇ ਬਣੇ ਸ਼ੇਰ ਗਿੱਦੜ
ਸਾਡੇ ਘਰ ਆਕੇ ਸਾਨੂੰ ਡਰਾ ਗਿਆ ਏ।
ਇਕ ਦੂਜੇ ਦੇ ਕੰਨ ਵਿਚ ਦਸਦੇ ਨੇ
ਸਤਿਗੁਰੂ ਰਾਮ ਸਿੰਘ ਭੈਣੀ ਆ ਗਿਆ ਏ।

ਝੋਲੀ ਚੁੱਕਾਂ ਨੂੰ ਫਿਕਰ ਵੀ ਪੈ ਗਿਆ ਏ
ਸੌਦਾ ਵਿਕਣਾ ਨਹੀ ਸਾਡੀ ਦੁਕਾਨ ਵਿਚੋਂ।
ਬੜੀ ਮੌਜ ਕੀਤੀ ਬੇ ਫਿਕਰ ਹੋ ਕੇ
ਹੁਣ ਮਿਲੇ ਨਾਂ ਸੁਖ ਸੰਸਾਰ ਵਿਚੋਂ।
ਸੱਚਾ ਬੋਲ ਕੇ ਬੋਲ ਏ ਆਖਿਆ ਸੀ
ਮੈਂ ਕੱਡਾਂ ਪਖੰਡ ਜਹਾਨ ਵਿਚੋਂ।
ਸਿੱਖੀ ਮੁੜ ਦਸ਼ਮੇਸ਼ ਦੀ ਹਰੀ ਕਰਨੀ
ਸੱਚਾ ਕੱਡਿਆ ਹੁਕਮ ਜ਼ਬਾਨ ਵਿਚੋਂ।
ਗੋਰੇ ਛੁਰੀ ਦੋ ਧਾਰੀ ਨੂੰ ਤੇਜ ਕਰਕੇ
ਕੂਕਾ ਲਹਿਰ ਨੂੰ ਵੇਖੋ ਮਿਟਾਂਵਦਾ ਏ।
ਨਾਮਧਾਰੀਏ ਉੱਚੀ ਪਏ ਬੋਲਦੇ ਨੇ
ਸਤਿਗੁਰੂ ਰਾਮ ਸਿੰਘ ਭੈਣੀ ਆ ਗਿਆ ਹੈ।

ਗਲ ਪਏ ਗੁਲਾਮੀ ਦੇ ਸੰਗਲ ਜੇਹੜੇ
ਬਾਪੂ ਵੇਖਕੇ ਬੜਾ ਲਾਚਾਰ ਹੋਇਆ।
ਰਾਜ ਤਾਜ ਫਿਰੰਗੀ ਦਾ ਦੂਰ ਕਰਨਾ
ਇਹ ਸੁਣ ਕੇ ਗੋਰਾ ਬਿਮਾਰ ਹੋਇਆ।
ਝੋਲੀ ਚੁੱਕ ਹੈ ਗੋਰੇ ਤਿਆਰ ਕੀਤੇ

ਵਿਚ ਫਿਕਰ ਦੇ ਬਹੁ ਸ਼ਰਮ ਸਾਰ ਹੋਇਆ।
ਸਿੱਖੀ ਸੁਕ ਚਲੀ ਬਾਜਾਂ ਵਾਲੇ ਜੀ ਦੀ
ਸਾਡੇ ਦੇਸ਼ ਵਿਚ ਗੋਰੇ ਦਾ ਰਾਜ ਹੋਇਆ।
ਰਹਿੰਦੇ ਮਸਤ ਸ਼ਰਾਬ ਦੇ ਨਸ਼ੇ ਅੰਦਰ
ਢੰਗੀ ਸਿੱਖਾਂ ਤੇ ਜਾਦੂ ਚਲਾ ਗਿਆ ਏ।
ਰਹਿੰਦਾ ਫਿਕਰ ਹਮੇਸ਼ਾਂ ਫਿਰੰਗੀਆਂ ਨੂੰ
ਸਤਿਗੁਰੂ ਰਾਮ ਸਿੰਘ ਭੈਣੀ ਆ ਗਿਆ ਹੈ।

ਬਲੀ ਅੱਗ ਅਜ਼ਾਦੀ ਦੀ ਦੇਸ਼ ਅੰਦਰ
ਐਸਾ ਸਤਿਗੁਰਾਂ ਆਣ ਪ੍ਰਚਾਰ ਕੀਤਾ।
ਪਹਿਲਾਂ ਸਤਿਗੁਰਾਂ ਸੋਚ ਵਿਚਾਰ ਕੇ ਤੇ
ਸਤ ਲੱਖ ਸੀ ਸਿੰਘ ਤਿਆਰ ਕੀਤਾ।
ਬਿਸਤਰਾ ਗੋਲ ਫਿਰੰਗੀ ਦਾ ਕਰਨਾ ਏ
ਸਿਰਮੱਥੇ ਤੇ ਸਿੰਘਾਂ ਪ੍ਰਵਾਨ ਕੀਤਾ।
ਥਾਪ ਬਾਈ ਸੂਬੇ ਗੁਰਾਂ ਹਿੰਦ ਅੰਦਰ
ਬਾਈ ਕਾਟ ਅੰਗਰੇਜ਼ ਦਾ ਆਪ ਕੀਤਾ।
ਦਿਨੇ ਰਾਤ ਚੌਹ ਅੱਖਰਾਂ ਦਾ ਜਾਪ ਕਰਕੇ
ਨਾਮ ਜੱਪਨ ਦਾ ਵੱਲ ਸਿਖਾ ਗਿਆ ਏ।
ਨਰ ਨਾਰੀ ਮਨਾਂਵਦੇ ਪਏ ਖੁਸ਼ੀਆਂ
ਸਤਿਗੁਰੂ ਰਾਮ ਸਿੰਘ ਭੈਣੀ ਆ ਗਿਆ ਹੈ।

ਜਾਂਮਾ ਬਾਰਵਾਂ ਧਾਰ ਦਸ਼ਮੇਸ਼ ਜੀ ਨੇ
ਨਾਮ ਸਤਿਗੁਰੂ ਰਾਮ ਸਿੰਘ ਰਖਿਆ ਸੀ।
ਉੱਚਾ ਕੱਦ ਤੇ ਨੈਨਾਂ ਦੇ ਵਿਚ ਮਸਤੀ
ਐਸਾ ਸਤਿਗੁਰੂ ਅਗੇ ਨਾਂ ਵੇਖਿਆ ਸੀ।
ਭਾਰਤ ਮਾਤਾ ਨੇ ਬੇਨਤੀ ਜਾ ਕੀਤੀ
ਮੇਥੋਂ ਭਾਰ ਨਾਂ ਚੁਕਿਆ ਜਾਂਵਦਾ ਸੀ।
ਨਿਤ ਗਊ ਗਰੀਬ ਤੇ ਛੁਰੀ ਚਲੇ
ਜ਼ਾਲਮ ਅਸਾਂ ਨੂੰ ਬਹੁਤ ਦੁਖਾ ਰਿਹਾ ਸੀ।
ਸੜੀਆਂ ਸੁਕਿਆਂ ਡਾਲੀਆਂ ਫੁੱਲ ਲਗੇ
ਬਾਗ ਆਪਣੀ ਹੱਥੀ ਜੋ ਲਾ ਗਿਆ ਏ।
ਫੁਲ ਫੁਲ ਵੀ ਫੁਲ ਕੇ ਕਹਿਣ ਇਹੋ
ਸਤਿਗੁਰੂ ਰਾਮ ਸਿੰਘ ਭੈਣੀ ਆ ਗਿਆ ਹੈ।

ਰੱਸੇ ਫਾਂਸੀਆਂ ਦੇ ਗਲੇ ਪਾ ਆਪੇ
ਨਾਮਧਾਰੀਏ ਸ਼ੁਕਰ ਮਨਾ ਗਏ ਨੇ।
ਹੁਕਮ ਬਿਨਾ ਨਾਂ ਤੋਪ ਨੇ ਫਾਇਰ ਕੀਤਾ
ਹੀਰਾ ਸਿੰਘ ਜੀ ਸਚ ਸੁਣਾ ਗਏ ਨੇ।
ਕੰਬੇ ਧਰਤ ਅਕਾਸ਼ ਜਾਂ ਤੋਪ ਚਲੀ
ਗੋਲਾ ਛਾਤੀਆਂ ਦੇ ਵਿਚ ਖਾ ਗਏ ਨੇ।
ਤੂੰਬੇ ਤੂੰਬੇ ਸਰੀਰ ਹੋ ਉਡਿਆ ਸੀ
ਸਚੇ ਸਿੰਘ ਸ਼ਹੀਦੀਆਂ ਪਾ ਗਏ ਨੇ।
ਚੀਨੀ ਵਾਲਾ ਪ੍ਰਦੇਸ ਨੂੰ ਤੁਰ ਗਿਆ
ਜੇਹੜਾ ਜਾਗ ਅਜ਼ਾਦੀ ਦਾ ਲਾ ਗਿਆ ਏ।
ਗੋਰੇ ਡਰਦੇ ਬਿਸਤਰ ਗੋਲ ਕਰ ਗਏ
ਕਹਿੰਦੇ ਸਤਿਗੁਰੂ ਰਾਮ ਸਿੰਘ ਭੈਣੀ ਆ ਗਿਆ ਹੈ।

ਸਤਿਗੁਰੂ ਕਦੋਂ ਹੁਣ ਦਰਸ ਨਸੀਬ ਹੋਵੈ
ਅੱਖਾਂ ਵੇਹਦਿਆਂ ਵੇਹਦਿਆਂ ਹਰੀਆਂ ਜੀ।
ਕਈ ਵਾਰ ਸਵਾ ਲੱਖ ਦੇ ਪਾਠ ਹੋਏ
ਹੁਣ ਤੇ ਆਉਣ ਦੀਆਂ ਕਰੋ ਤਿਆਰੀਆਂ ਜੀ।
ਸਦੀ ਬੀਤ ਗਈ ਏ ਹੌਕੇ ਲੈਂਦਿਆ ਨੂੰ
ਬਣੀਆਂ ਦਿਲਾਂ ਤੇ ਬਹੁਤ ਲਚਾਰੀਆਂ ਜੀ।
ਸਾਡੇ ਕੀਤੇ ਗੁਨਾਹ ਸਭ ਮਾਫ ਕਰ ਦੋ
ਮਾਫੀ ਮੰਗਣ ਹੁਣ ਸੰਗਤਾਂ ਸਾਰੀਆਂ ਜੀ।
ਹੁਣ ਹੋਰ ਵਛੋੜਾ ਨਾਂ ਹੋਇ ਲੰਮਾ
ਕਰੋ ਪੂਰਾ ਜੇਹੜਾ ਲਾਰਾ ਲਾ ਗਿਆ ਏ।
ਜੇ ਕੋਈ ਪੁਛੇ ਤਾਂ ਅਗੋਂ ਮੈਂ ਇਹੋ ਆਖਾਂ
ਸਤਿਗੁਰੂ ਰਾਮ ਸਿੰਘ ਭੈਣੀ ਆ ਗਿਆ ਹੈ।



# ਆਏ ਨਾਮਧਾਰੀ ਮਸਤਾਨੇ ਛਾਲਾਂ ਮਾਰ ਸੀ

ਡੁਬਦਾ ਦਾ ਸੀ ਜਦ ਸਿਖ, ਵਿਚ ਬਦਫੈਲੀਆਂ ਦੇ
ਗੁਰੂ ਚੀਨੀ ਵਾਲੇ ਲਿਆ ਆਣ ਕੇ ਨਿਕਾਲ ਸੀ।
ਲਾਈ ਮੋਹਰ ਆਣਕੇ ਸੀ ਸੁਚ ਸੋਧ ਵਾਲੀ
ਰਖਿਆ ਜੋ ਨਾਮ ਸੰਤ ਖਾਲਸਾ ਨਾਮਧਾਰੀ ਸੀ।
ਮਰਨਾ ਕਬੂਲ ਕਰੇ ਜੀਵਨ ਦੀ ਆਸ ਛੱਡੇ
ਗੁਰੂ ਦਰਬਾਰ ਔਹੋ ਹੁੰਦਾ ਪ੍ਰਵਾਨ ਸੀ।
ਸਿਖਰ ਦੁਪਹਿਰੇ ਹਾਰ ਹੋਈ ਜਦੋਂ ਖਾਲਸੇ ਨੂੰ
ਛਾਹ ਗਿਆ ਸੀ ਇਹਨਾਂ ਉਤੇ ਬਦਲ ਕੁਚਾਲ ਸੀ।
ਹਰੇ ਹਰੇ ਬੂਟਿਆਂ ਦੀ ਖਤਮ ਮਨਿਆਦ ਹੋਈ
ਜਿਨਾਂ ਨਾਲ ਲਗੇ ਹੋਏ ਫੁਲ ਜੋ ਗੁਲਾਬ ਸੀ।
ਹੋਣ ਲਗਾ ਜੁਲਮ ਫੇਰ ਗਊ ਤੇ ਗਰੀਬ ਉਤੇ
ਸੁਣਦਾ ਨਾਂ ਕੋਈ ਇਨਾਂ ਦੁਖੀਆਂ ਦੀ ਪੁਕਾਰ ਸੀ।
ਉਸ ਵੇਲੇ ਸੁਣ ਕੇ ਪੁਕਾਰ ਸਾਰੇ ਦੁਖੀਆਂ ਦੀ
ਗੁਰੂ ਰਾਮ ਸਿੰਘ ਜੀ ਨੇ ਲਿਆ ਅਵਤਾਰ ਸੀ।
ਜਾਗ ਪਈ ਅਣਖ ਜੇਹੜੀ ਚਿਰਾਂ ਤੋਂ ਸੀ ਸੁਤੀ ਹੋਈ
ਆਏ ਨਾਮਧਾਰੀ ਮਸਤਾਨੇ ਛਾਲਾਂ ਮਾਰ ਸੀ।



# ਲੰਘ ਗਈ ਸਦੀ ਹੁਣ ਦਰਸ ਦਿਖਾਲ ਜਾ

ਬੀਤ ਗਿਆ ਜੁਗ ਹੁਣ ਦਰਸ ਵਖਾਲ ਵੇ
ਆਜਾ ਚੀਨੀ ਵਾਲੇ ਆਜਾ ਨਾਂ ਦੇਰੀ ਹੋਰ ਲਾ ਵੇ।
ਯਾਦ ਹੈ ਸਤਾਵੈ ਸਾਨੂੰ ਨੀਂਦ ਨਹੀ ਆਂਵਦੀ
ਕੂੰਜ ਵਾਂਗ ਸਾਡੀ ਪਈ ਜਿੰਦ ਕੁਰਲਾਂਵ ਦੀ।
ਹਥ ਜੋੜ ਚਾਨਾ ਆਖੇ ਸੁਣ ਅਰਦਾਸ ਵੇ
ਕਰ ਆਸ ਪੂਰੀ ਸਾਡੀ ਦਰਸ ਵਖਾਲ ਵੇ।
ਹੋਰ ਨਾਂ ਸਤਾ ਸਾਨੂੰ ਸੁਣ ਲੈ ਪੁਕਾਰ ਵੇ
ਲੰਘ ਗਈ ਸਦੀ ਘਰ ਛੇਤੀ ਫੇਰ ਪਾ ਵੇ।
ਆਂਵਾਂਗਾ ਮੈਂ ਛੇਤੀ, ਲਾਰਾ ਅਸਾਂ ਨੂੰ ਲਾਇਆ ਕਿਉਂ?
ਜਾਕੇ ਪ੍ਰਦੇਸ ਦਾਤਾ ਸਾਨੂੰ ਤੂੰ ਭੁਲਾਇਆ ਕਿਉਂ?

ਕੀਤੇ ਇਕਰਾਰ ਸਾਰੇ, ਆਣ ਕੇ ਨਿਭਾ ਵੇ
ਲੰਘ ਗਈ ਸਦੀ ਪੀਆ ਛੇਤੀ ਘਰ ਆ ਵੇ।
ਦਰ ਤੇਰੇ ਖੜਾ ਚਾਨਾ ਅਰਜ਼ ਗੁਜਾਰੇ ਵੇ
ਬੀਤੇ ਕਈ ਸਾਲ ਹੁਣ ਘਰ ਫੇਰਾ ਪਾ ਵੇ।
ਦੇਸ ਤੇ ਅਜ਼ਾਦੀ ਵਾਲੀ ਚੜ ਗਈ ਸੁਵੇਰ ਵੇ
ਹੁਣ ਐਨੀ ਲੰਮੀ ਪੀਆ ਲਾਈ ਕਾਤੇ ਡੇਰ ਵੇ।
ਤਕ ਤਕ ਤੈਨੂੰ ਲੰਘ ਗਈਆਂ ਕਈ ਬਹਾਰਾਂ ਵੇ
ਵਤਨਾਂ ਨੂੰ ਚੀਨੀ ਦੀਆ ਮੋੜ ਤੂੰ ਮੁਹਾਰਾਂ ਵੇ।
ਇਕ ਇਕ ਪਲ ਮੈਨੂੰ ਸਦੀਆਂ ਹੈ ਬੀਤਦਾ
ਦਿਨੇ ਰਾਤੀ ਮੇਰਾ ਮਨ ਰਹਿੰਦਾ ਹੈ ਉਡੀਕ ਦਾ।

ਲੰਮੀਆਂ ਜੁਦਾਈਆਂ ਹੁਣ ਕਿਵੈਂ ਮੈਂ ਸਹਾਰਾਂ ਵੇ
ਤੇਥੋਂ ਬਿਨਾ ਦਸ ਦਿਲ ਕਿਦਾਂ ਪ੍ਰਚਾਵਾਂ ਵੇ।
ਮੇਰੇ ਜਿਹੇ ਚਾਨਾ ਤੇਰੀ ਯਾਦ ਵਿਚ ਰੋ ਰਹਿ
ਇਕ ਇਕ ਹੰਝੂ ਲੜੀ ਵਿਚ ਹੈ ਪਰੋ ਰਹਿ।
ਪਾ ਪਾ ਕੇ ਕਹਿਣ ਤੈਨੂੰ ਪ੍ਰੇਮ ਦੀਆਂ ਤਾਰਾਂ ਵੇ
ਘਰ ਹੁਣ ਆਜਾ ਦਾਤਾ ਮੋੜ ਤੂੰ ਮੁਹਾਰਾਂ ਵੇ।
ਅੱਖੀਆਂ ਨੇ ਥਕ ਗਈਆਂ ਤਕ ਤਕ ਰਾਹ ਵੇ
ਨਿਤ ਰੋਜ ਵੇਖਿਆ ਮੈਂ ਕਾਗਾਂ ਨੂੰ ਉਡਾ ਵੇ।

ਦਸਦਾ ਨਾਂ ਕੋਈ ਤੇਰੇ ਆਉਣ ਵਾਲਾ ਰਾਹ ਵੇ
ਕਰ ਚਾਨੇ ਤੇ ਤਰਸ ਘਰ ਛੇਤੀ ਫੇਰਾ ਪਾ ਵੇ।

ਧੰਨ ਗੁਰੂ ਰਾਮ ਸਿੰਘ ਆਖੋ ਸਾਰੇ ਇਸ ਲਈ
ਸਿਖੀ ਦਾ ਬਗੀਚਾ ਜਿਨਾਂ ਲਿਆ ਆ ਸੰਭਾਲ ਸੀ।
ਖਾਲਸੇ ਦਾ ਬਾਗ ਜੋ ਲਗਾਇਆ ਗੁਰੂ ਬਾਜਾਂ ਵਾਲੇ
ਪੁੱਤਰਾਂ ਤੋਂ ਵੱਧ ਕੀਤਾ ਇਸ ਦਾ ਖਿਆਲ ਸੀ।
ਡੁੱਬਦਾ ਸੀ ਸਿਖ ਜਦ ਬਦਫੈਲੀਆਂ ਦੇ ਵਿਚ
ਗੁਰੂ ਚੀਨੀ ਵਾਲੇ ਲਿਆ ਆਣ ਕੇ ਨਿਕਾਲ ਸੀ।
ਲਾਈ ਮੋਹਰ ਆਣਕੇ ਸੀ ਸੁੱਚ ਅਤੇ ਸੋਧ ਵਾਲੀ
ਰੱਖਿਆ ਸੀ ਆਣਕੇ ਜੋ ਖਾਲਸਾ ਅਕਾਲ ਸੀ।
ਮਰਨਾਂ ਜੋ ਕਬੂਲ ਕਰੇ ਜੀਵਨ ਦੀ ਆਸ ਛੱਡੇ
ਕੱਟ ਦੇਂਦਾ ਜ਼ਾਲਮਾਂ ਦੇ ਪਾਏ ਹੋਏ ਜਾਲ ਸੀ।
ਲੁੱਟਦੇ ਪਠਾਣ ਜਿਹੜੇ ਹਿੰਦੀਆਂ ਨੂੰ ਹਰ ਸਾਲ
ਤੋਰ ਦਿੱਤੇ ਸਾਰੇ ਕਾਬਲ ਕੰਧਾਰ ਸੀ



# ਦੇਵੋ ਛੇਤੀ ਦਰਸ

ਪਹੁੰਚ ਕੇ ਪ੍ਰਦੇਸ ਉਥੋਂ ਭੇਜੇ ਸੀ ਹੁਕਮ ਨਾਮੇ
ਲਿਖੇ ਸਾਰੇ ਹਥੀਂ ਆਪ ਮੁਖ ਚੋਂ ਉਚਾਰ ਕੇ।
ਰੱਖੋ ਤੁਸੀ ਯਾਦ ਜੋ ਮੈਂ ਲਿਖਾਂ ਇਨਾਂ ਕਾਗਜ਼ਾ ਤੇ
ਗੁਰੂ ਰਾਮ ਸਿੰਘ ਜੀ ਨੇ ਲਿਖਿਆ ਵਿਚਾਰ ਕੇ।
ਪਹਿਰ ਰਾਤ ਰਹਿੰਦੀ ਤੁਸਾਂ ਜੰਗਲ ਮਦਾਨ ਜਾਣਾ
ਬਾਣੀ ਗੁਰਦੇਵ ਵਾਲੀ ਪੜਨਾ ਸੁਧਾਰ ਕੇ।
ਇਕ ਦੂਜੇ ਨਾਲ ਤੁਸਾਂ ਰੱਖਣਾ ਪਿਆਰ ਸਦਾ
ਠੱਗੀ ਚੋਰੀ ਯਾਰੀ ਦਿਲੋਂ ਮੈਲ ਨੂੰ ਉਤਾਰ ਕੇ।

ਸੱਜਰੇ ਸਵੇਰੇ ਉਠ ਲਾਵਣਾ ਦੀਵਾਨ ਤੁਸਾਂ
ਸਾਂਝ ਵੇਲੇ ਫੇਰ ਗਾਉਣੇ ਗੀਤ ਕਰਤਾਰ ਦੇ।
ਖਾਵੈ ਜਿਹੜਾ ਮਾਸ ਅਤੇ ਪੀਵੇਗਾ ਸ਼ਰਾਬ ਤਾਂਈ
ਭਰੇਗਾ ਨਾਂ ਹਾਮੀ ਗੁਰੂ ਪਾਸ ਜੋ ਦਤਾਰ ਕੇ।
ਬੈਲ ਖਸੀ ਕਰਨਾ ਨਹੀ ਗਰੀਬ ਨੂੰ ਦੁਖਾਵਣਾ ਨਹੀ
ਛਕੋ ਪ੍ਰਸ਼ਾਦਾ ਸਿੰਘੋ ਜੋੜੇ ਨੂੰ ਉਤਾਰ ਕੇ।
ਨਿਤ ਇਸ਼ਨਾਨ ਕਰੋ ਬਾਣੀ ਪੜੋ ਗ੍ਰੰਥ ਵਿਚੋਂ
ਖਾਵੋ ਤੁਸੀ ਸਾਦਾ ਮਨ ਰੱਖਣਾ ਸੰਭਾਲ ਕੇ।

ਆਇਆ ਸਮਾਂ ਮਿਟਦਾ ਨਾਹੀ ਇਹ ਹੈ ਬਲਵਾਨ ਬਲੀ
ਅਸਾਂ ਤਾਂਈ ਹੱਟਿਆ ਹੈ ਦੇਸ ਚੋਂ ਨਿਕਾਲ ਕੇ।
ਮੇਰਾ ਰੂਪ ਬੁਧ ਸਿੰਘ ਅਜ ਤੋਂ ਤੋਂ ਹੈ ਹਰੀ ਸਿੰਘ
ਸਿਖੀ ਦਾ ਬਗੀਚਾ ਇਨਾਂ ਰੱਖਣਾ ਸੰਭਾਲ ਕੇ।
ਕਰੋ ਨ ਫਿਕਰ ਮੇਰਾ ਕਾਰ ਹੁਣ ਚਲਣੀ ਏ
ਲੈਵਣਾਂ ਹੈ ਦਮ ਅਸੀ ਗੋਰੇ ਕੋ ਨਿਕਾਲ ਕੇ।
ਕਰਕੇ ਭਲਾਈ ਵਡਿਆਈ ਮੂਲ ਕਰਨੀ ਨਾ
ਇਕ ਦੂਜੇ ਨਾਲ ਪਿਆਰ ਰੱਖਣਾ ਨਿਖਾਰ ਕੇ।

ਜਾਨਣੀ ਪਰਾਈ ਧੀ ਭੈਣ ਤੁਸਾਂ ਆਪਣੀ ਜੀ
ਕਰਨੀ ਗਰੀਬ ਉਤੇ ਦਇਆ ਦਿਲੋਂ ਜਾਣਕੇ।
ਠੱਗੀ ਚੋਰੀ ਕਰਨੀ ਨਾ, ਖਾਣੀ ਨਾਂ ਬਗਾਨੀ ਅੰਸ

ਖਾਵੈ ਜੋ ਬੇਗਾਨਾ ਹੱਕ ਉਹੋ ਤੁਲ ਮੁਰਦਾਰ ਕੇ।
ਨਾਮ ਬਾਣੀ ਪੜੋ ਤੁਸੀਂ ਇਕੱਠੇ ਹੋਕੇ ਰਲ ਮਿਲ
ਆਂਵਾਂ ਛੇਤੀ ਭੈਣੀ ਸਾਰਾ ਵਕਤ ਗੁਜਾਰ ਕੇ।
ਆਵੋ ਪੀਆ ਛੇਤੀ ਚਾਨਾ ਅਰਜ ਗੁਜਾਰੇ ਹੁਨ
ਦੇਵੋ ਛੇਤੀ ਦਰਸ ਆਪ ਵਾਸਤਾ ਅਕਾਲ ਕੇ।



# ਦੁਨੀਆਂ ਦਾ ਕੀਤਾ ਚੰਗਾ ਆਕੇ ਸੁਧਾਰ ਸੀ

ਆ ਮੇਰੇ ਸਤਿਗੁਰੂ ਚੀਨੀ ਅਸਵਾਰ ਮਾਹੀ
ਆਪ ਤੋਂ ਬਗੈਰ ਕੌਣ ਵੇਖੇ ਮੇਰਾ ਹਾਲ ਜੀ।
ਥੱਕ ਗਏ ਨੈਨ ਮੇਰੇ ਤਕ ਤਕ ਰਾਹ ਤੇਰਾ
ਦੁਖਾਂ ਮਾਰੀ ਜਿੰਦੜੀ ਨੂੰ ਹੋਇਆ ਨਾਂ ਦੀਦਾਰ ਜੀ।
ਦੁਖਾਂ ਉਤੇ ਦੁਖ ਆਏ ਮੇਰਿਆਂ ਨਸੀਬਾਂ ਵਿਚ
ਆਂਵਦਾ ਨਾਂ ਕਿਸੇ ਪਾਸੇ ਸੁਖਾਂ ਦਾ ਵੀ ਸਾਹ ਜੀ।
ਪਾਇਆ ਦੁਖਾਂ ਨੇ ਹੈ ਘੇਰਾ ਦੁਖ ਦਿਸਦੇ ਨਾਂ ਦੂਰ ਹੁੰਦੇ
ਸੋਚਿਆ ਬਥੇਰਾ ਕੁਝ ਨਜ਼ਰ ਨਾਂ ਆਵੈ ਜੀ।

ਕਰਾਂ ਕਿਵੇਂ ਦਰਸ ਨਾਂ ਦਸਦਾ ਕੋਈ ਟਿਕਾਣਾ ਕੋਈ
ਵਿਚ ਏ ਵਿਜੋਗ ਦੇ ਮੈਂ ਹੋਇਆ ਪ੍ਰੇਸ਼ਾਨ ਜੀ।
ਤੜਪਾਂ ਮੈਂ ਇਦਾਂ ਜਿਵੈਂ ਨੀਰ ਬਿਨ ਮਛਲੀ ਹੈ
ਸਦਾ ਰਹਿੰਦਾ ਮਛਲੀ ਕੋ ਨੀਰ ਦਾ ਖਿਆਲ ਜੀ।
ਹੋਵੈਗਾ ਦੀਦਾਰ ਕਦੋਂ ਮੁਦਤਾਂ ਨੇ ਬੀਤ ਗਈਆਂ
ਸਵਾਸ ਏ ਅਖੀਰ ਦੇ ਆ ਲਵੋ ਛੇਤੀ ਸਾਹ ਜੀ।
ਪਾਂਵਾਂ ਰੋਜ ਔਸੀਆਂ ਨੂੰ ਤਕ ਤਕ ਰਾਹ ਤੇਰਾ
ਦਸਦਾ ਨਾਂ ਕੋਈ ਤੁਸਾਂ ਆਉਣਾ ਕਿਹੜੇ ਰਾਹ ਜੀ।

ਪਿਆਰ ਦੇ ਭੁਲੇਖੈ ਸਭ ਅੱਖੀਆਂ ਤੋਂ ਦੂਰ ਹੋਏ
ਬਿਨਾ ਤੇਰੇ ਦਰਸ ਤੋਂ ਮੈਂ ਹੋ ਗਿਆ ਬਿਮਾਰ ਜੀ।
ਦੁਨੀਆ ਦੇ ਦਿਲ ਵਿਚ ਰਤੀ ਨਾਂ ਪਿਆਰ ਰਿਹਾ
ਮਾੜਿਆਂ ਕੰਮਾਂ ਚ ਡੁਬਾ ਸਾਰਾ ਸੰਸਾਰ ਜੀ।
ਚਾਨੇ ਦਾ ਪਿਆਰ ਦਾਤਾ ਇਕੋ ਤੇਰੇ ਦਰ ਉਤੇ
ਦੁਨੀਆਂ ਦੇ ਦਰ ਵੇਖੇ ਬੜੇ ਬੇ ਸ਼ੁਮਾਰ ਜੀ।
ਤੇਰੇ ਮੈਂ ਵਿਜੋਗ ਵਿਚ ਕੂਕ ਕੂਕ ਕੂਕਾ ਹੋਇਓ
ਕਿਉਂ ਨਹੀ ਕੂਕ ਮੇਰੀ ਪਹੁੰਚੀ ਤੇਰੇ ਦਰਬਾਰ ਜੀ।

ਕੋਲ ਹੋ ਕੇ ਸੁਣ ਆ ਫਰਿਆਦ ਪ੍ਰਦੇਸੀਆਂ ਦੀ
ਚੀਰ ਕੇ ਦਿਲ ਵੇਖੋ ਨਿਕਲੇ ਪੁਕਾਰ ਜੀ।
ਆਪ ਦੁੱਖ ਝੱਲ ਝੱਲ ਹੋਰਨਾਂ ਦੇ ਦੂਰ ਕੀਤੇ

ਕੂਕਿਆਂ ਤੇ ਤਰਸ ਕਰ ਕਰੋ ਉਪਕਾਰ ਜੀ।
ਗੁਰੂ ਦਸਮੇਸ ਪਿਛੋਂ ਸਿੱਖੀ ਸੀ ਵੀਰਾਨ ਹੋਈ
ਗੁਰੂ ਚੀਨੀ ਵਾਲੇ ਮੁੜ ਕੀਤਾ ਆ ਖਿਆਲ ਜੀ।
ਦਸਮੇਂ ਗੁਰਾਂ ਦੀ ਰਹਿਤ ਫੇਰ ਮੁੜ ਜਾਗ ਪਈ
ਦੁਨੀਆਂ ਦਾ ਚੰਗਾ ਕੀਤਾ ਆਏ ਕੇ ਸੁਧਾਰ ਜੀ।



# ਚਾਨੇ ਦਾ ਪਿਆਰ ਜੀ

ਜੋ ਮੇਰੇ ਦਿਲ ਵਿਚ ਸਭੇ ਹੋਣ ਪੂਰੀਆਂ ਜੇ
ਤੇਰਾ ਮੇਰਾ ਬਣ ਜਾਵੈ ਉਮਰਾਂ ਦਾ ਸਾਕ ਜੀ।
ਦੀਦਾਰ ਦਾ ਪਿਆਰ ਦੇਕੇ ਇਨਾਂ ਮੇਰਾ ਮਾਣ ਰੱਖੋ
ਦੇਵੇ ਨਾਂ ਉਲਾਂਭੇ ਮੈਨੂੰ ਭੈੜਾ ਸੰਸਾਰ ਜੀ।
ਇਕ ਵਾਰੀ ਜਿਹੜਾ ਤੇਰਾ ਮੁਖੜਾ ਹੈ ਤਕ ਲੈਂਦਾ
ਸਦਕੇ ਔਹੋ ਜਾਵੈ ਤੇਥੋਂ ਲਖ ਸੌ ਸੌ ਵਾਰ ਜੀ।
ਗੁਰੂ ਕੇ ਗ੍ਰੰਥ ਨੂੰ ਆਲੇ ਨੇ ਵੀਰਾਨ ਕੀਤਾ
ਗੁਰੂ ਚੀਨੀ ਵਾਲੇ ਲਿਆ ਉਸ ਨੂੰ ਸੰਭਾਲ ਜੀ।

ਪਿੰਡ ਪਿੰਡ ਜਾਕੇ ਸਭ ਲੋਕਾਂ ਨੂੰ ਹੈ ਇਕੱਠੇ ਕਰ
ਲਾ ਕੇ ਦੀਵਾਨ ਸੋਹਣਾ ਕੀਤਾ ਪ੍ਰਚਾਰ ਜੀ।
ਹੱਥ ਜੋੜ ਦਾਤਾ ਦਿਲੋਂ ਕਰਦਾ ਮੈਂ ਮੰਗ ਇਹੋ
ਕਰੋ ਏ ਕਬੂਲ ਆਪ (ਚਾਨੇ) ਦਾ ਪਿਆਰ ਜੀ।
ਫੇਰ ਏ ਮੈਂ ਜਾਣਾ ਜਾਗੇ ਸੁੱਤੇ ਹੋਏ ਭਾਗ ਮੇਰੇ
ਆਉਣਾ ਜਾਣਾ ਸਦਾ ਰਵੇ ਤੇਰੇ ਦਰਬਾਰ ਜੀ।
ਮੈਂ ਵੀ ਸੁਹਾਗਣਾਂ ਦੇ ਵਾਂਗ ਪਿਆ ਦਿਨ ਕੱਟਾਂ
ਫਿਰਨ ਚੌਫਿਰੇ ਮੇਰੇ ਖੁਸ਼ੀਆਂ ਦੇ ਰਾਗ ਜੀ।

ਦੇਸ਼ ਦੇ ਗਦਾਰਾਂ ਤੇ ਵਿਰੋਧੀਆਂ ਨੂੰ ਪੀੜ ਹੋਈ
ਵੇਖ ਸੰਤ ਖਾਲਸੇ ਦਾ ਤੇਜ ਪ੍ਰਤਾਪ ਜੀ।
ਸੰਗਤਾਂ ਵੈਰਾਗੀ ਹੋਈਆਂ ਕਹਿਣ ਬਾਰੰਬਾਰ ਇਹੋ
ਰੱਖੋ ਅਨਜਾਣਿਆਂ ਨੂੰ ਚਰਨਾਂ ਦੇ ਨਾਲ ਜੀ।



# ਗੁਰੂ ਰਾਮ ਸਿੰਘ ਜੀ ਦਾ ਗੋਰਿਆਂ ਨੂੰ ਸੁਨੇਹਾ

ਮੈਨੂੰ ਗੋਰਿਆਂ ਦੇਸੋ ਬਦੇਸ ਕਰਕੇ
ਕੂਕਾ ਲਹਿਰ ਤੂੰ ਮਿਟਾ ਦੇਵੇਂਗਾ।
ਬੰਦ ਕਰੋ ਅਜ਼ਾਦੀ ਦੀ ਕੂਕ ਕਹਿਣਾ
ਇਸ ਕੂਕ ਨੂੰ ਤੂੰ ਬੰਦ ਕਰਾ ਦੇਵੇਂਗਾ।
ਜਾਣ ਵੱਧਦੇ ਕਦੀ ਏ ਮਰਣੇ ਨਾ
ਸਾਰੇ ਸੂਲੀਆਂ ਉਤੇ ਟੰਗ ਦੇਵੇਂਗਾ॥
ਨਾਲ ਬੋਹੜ ਦੇ ਸਿੰਘਾਂ ਨੂੰ ਦੇ ਫਾਂਸੀ
ਨਾਲ ਤੋਪਾਂ ਦੇ ਕਿਨੇ ਉਡਾ ਦੇਵੇਂਗਾ।
ਜਿਹੜੀ ਅੱਗ ਅਜ਼ਾਦੀ ਦੀ ਮੈਂ ਲਾਈ
ਇਨੀਆਂ ਹੋਰ ਅੱਗਾਂ ਬਹੁਤ ਲਾਣੀਆਂ ਨੇ।
ਸਾਨੂੰ ਮਾਘ ਮਹੀਨੇ ਤੂੰ ਤੋਰਿਆ ਸੀ
ਅਸਾਂ ਹਾੜ ਮੁਸੀਬਤਾਂ ਪਾਣੀਆਂ ਨੇ।

ਬੇਕਸੂਰ ਜੋ ਫਾਂਸੀ ਤੇ ਚਾੜ ਦਿੱਤੇ
ਕਦੀ ਤੇਰੇ ਗਲੀਂ ਵੀ ਰਸੀਆਂ ਪਾਣੀਆਂ ਏ।
ਮਾਰ ਠੱਗੀਆਂ ਮਾਇਆਂ ਨੂੰ ਕਰੇ ਇਕੱਠੀ
ਵਾਪਸ ਤੁਹਾਨੂੰ ਵੀ ਦੇਣੀਆਂ ਪੈਣੀਆਂ ਏ।
ਜੜੋ ਪੁਟ ਦੇਣਾਂ ਸਾਰੇ ਰਾਜਿਆਂ ਨੂੰ
ਨਾਂ ਰਿਆਸਤਾਂ ਇਨ੍ਹਾਂ ਕੋਲ ਰਹਿਣੀਆਂ ਏ।
ਕਰਾਂ ਇਕੋ ਜਿਹੇ ਉਚੇ ਨੀਵਿਆਂ ਨੂੰ
ਸਭ ਉਚੀਆਂ ਢੇਰੀਆਂ ਢਾਣੀਆਂ ਏ।
ਝਾੜਾਂ ਪਾਂਵਦਾ ਫਿਰਦੇ ਨਿਤ ਨਵੀਆਂ
ਕਦੇ ਤੁਸਾਂ ਨੇ ਵੀ ਝਾੜਾਂ ਖਾਣੀਆਂ ਨੇ।
ਕੱਢ ਰਹੇ ਤੁਸੀਂ ਮੈਨੂੰ ਮਾਘ ਅੰਦਰ
ਮੈਂ ਹਾੜ ਮੁਸੀਬਤਾਂ ਪਾਣੀਆਂ ਨੇ।

ਬਿਰਥੀ ਕੂਕੇ ਦੀ ਕੂਕ ਨਾਂ ਕਦੀ ਜਾਵੇ
ਮੇਰੀ ਗਲ ਏ ਸੱਚੀ ਰਿਦੈ ਧਾਰ ਛਡੋ।
ਜਿਨ੍ਹਾਂ ਕੌਮਾਂ ਨੂੰ ਤੁਸੀਂ ਬੁਧੂ ਸਮਝਦੇ ਹੋ
ਇਨ੍ਹਾਂ ਗਲਾਂ ਨੂੰ ਦਿਲੋਂ ਨਿਕਾਲ ਛਡੋ।
ਸਾਰੇ ਜੱਗਤ ਵਿਚ ਰਾਮ ਸਿੰਘ ਹਊ ਪੈਦਾ

ਅਣਖ ਆਪਨੀ ਤੁਸੀ ਵਿਸਾਰ ਛਡੋ।
ਮੇਰੇ ਪੰਥ ਵਿਚ ਸੂਰਮੇ ਹੋਣ ਪੈਦਾ
ਚਰਨੀ ਇਨ੍ਹਾਂ ਦੇ ਵਿਚ ਹਥਿਆਰ ਛਡੋ।
ਗਲਾਂ ਅੱਜ ਜੋ ਦਸੀਆਂ ਸਾਰੀਆਂ ਮੈਂ
ਸਭ ਪੂਰੀਆਂ ਕਰ ਵਖਾਣੀਆਂ ਨੇ।
ਤੁਸਾਂ ਤੋਰਿਆ ਮੈਨੂੰ ਸਿਆਲ ਅੰਦਰ
ਤੇ ਮੈਂ ਗਰਮੀ ਮੁਸੀਬਤਾਂ ਪਾਣੀਆਂ ਨੇ।

ਟੱਕਰ ਲਾਈ ਵਿਦੇਸੀਆਂ ਨਾਲ ਅਸੀਂ
ਮਿਲਣ ਵਰਤਣ ਦੀ ਰੱਖਣੀ ਸਾਂਝ ਨਹੀਂ।
ਨਾਮਧਾਰੀ ਤੇ ਗੋਰੇ ਲੜੋਉਣ ਲਈ
ਰਾਜ ਤਾਜ ਦਾ ਰੱਖਿਆ ਤੁਸੀਂ ਖਿਆਲ ਨਹੀਂ।
ਜਦੋਂ ਗਏ ਮਸਤਾਨੇ ਸੀ ਕੋਟਲੇ ਵੱਲ
ਲਖਾ ਸਿੰਘ ਸੂਬੇ ਨੇ ਜਾਕੇ ਦਸਿਆ ਨਹੀਂ।
ਗਿਆ ਕਰਨ ਰਪੋਟ ਸੀ ਉਹ ਠਾਣੇ
ਤੁਸੀਂ ਪਕੜ ਕੇ ਜੇਲ ਚ ਡੱਕਿਆ ਨਹੀਂ।
ਕਰਲੌ ਜੋ ਤੁਹਾਡੇ ਮਨ ਆਂਵਦੀ ਏ
ਕਦੀ ਅਸਾਂ ਵੀ ਵਾਰੀਆਂ ਲਉਣੀਆਂ ਨੇ।
ਤੁਸੀਂ ਕੱਢ ਰਹੇ ਸਾਨੂੰ ਸਿਆਲ ਅੰਦਰ
ਅਸਾਂ ਹਾੜ ਮੁਸੀਬਤਾਂ ਪਾਣੀਆਂ ਨੇ।

ਤੇਰੇ ਮਗਰ ਫਿਰਦੇ ਟੁੱਕੜੇ ਖਾਣ ਵਾਲੇ
ਗਲਾਂ ਝੂਠੀਆਂ ਇਹਨਾਂ ਨੂੰ ਦਸਨਾ ਏ।
ਪੈਣਾਂ ਛੱਡਨਾ ਇਕ ਦਿਨ ਰਾਜ ਤੈਨੂੰ
ਸਮਝ ਆਪਣਾ ਘਰ ਕਿਉਂ ਵਸਦਾ ਏ।
ਕਰ ਬਿਸਤਰਾ ਤੇਰਾ ਗੋਲ ਗੋਰਿਆ ਉਏ
ਸੈਂਟਰ ਲੰਡਨ ਦੇ ਵਿਚ ਪੁਚਾਵਨਾ ਏ।
ਬੁਚੜ ਖਾਨੇ ਤੂੰ ਖੋਲ ਸਾਡੇ ਦੇਸ ਅੰਦਰ
ਵੈਰ ਜਨਤਾ ਦੇ ਵਿਚ ਤੂੰ ਪਾਵਨਾ ਏ।
ਸਾਨੂੰ ਦੁਖੀ ਕਰਕੇ ਜੇ ਤੂੰ ਖੁਸ਼ ਹੋਨਾ
ਇਕ ਦਿਨ ਤੇਰੀਆਂ ਵਾਰੀਆਂ ਆਉਣੀਆਂ ਨੇ।
ਸਾਨੂੰ ਵਿਚ ਸਿਆਲ ਦੇ ਤੋਰਿਆ ਤੇ
ਅਸਾਂ ਹਾੜ ਮੁਸੀਬਤਾਂ ਪਾਣੀਆਂ ਨੇ।

# ਬੁੱਝ ਜਾਣਗੇ ਇਹਨੂੰ ਬਝੌਣ ਵਾਲੇ

ਕੂਕ ਸੁਣਕੇ ਬਣੇ ਨੇ ਬਹੁਤ ਕੂਕੇ
ਲਗੇ ਸੁਤਿਆਂ ਤਾਂਈ ਉਠਾਉਣ ਕੂਕੇ।
ਕੂਕ ਕੂਕੇ ਦੀ ਮਸਤ ਬਣਾਂਵਦੀ ਸੀ
ਫੂਕ ਮਾਰਕੇ ਸੁੱਤੇ ਜੱਗਾਉਣ ਕੂਕੇ।

ਚੀਨੀ ਵਾਲੇ ਦਾ ਲੈ ਸੰਦੇਸ ਸੋਹਣਾ
ਘਰ ਘਰ ਜਾ ਸੰਦੇਸ ਪਚਾਉਣ ਕੂਕੇ।
ਸੁਤੀ ਦੁਨੀਆਂ ਨੂੰ ਇਹਨੀ ਜੱਗਾ ਦਿੱਤਾ
ਲੰਡਨ ਵਿਚ ਵੀ ਕੂਕ ਸਨਾਉਣ ਕੂਕੇ।
ਹੁਕਮ ਮਨ ਕੇ ਗੁਰੂ ਦਾ ਕੂਕਿਆਂ ਨੇ
ਘਰ ਘਰ ਦੇ ਵਿਚ ਬਣਾਏ ਕੂਕੇ।
ਦਿਲ ਡੋਲ ਗਿਆ ਉਦੋਂ ਗੋਰਿਆ ਦਾ
ਜਦੋ ਬੁਚੜ ਮਾਰ ਮੁਕਾਏ ਕੂਕੇ।

ਜਲਾ ਵਤਨ ਕੀਤਾ ਸਾਡੇ ਸਤਿਗੁਰਾਂ ਨੂੰ
ਕਿਉਂਕਿ ਅਵਾਜ਼ ਅਜ਼ਾਦੀ ਦੀ ਉਠਾਈ ਕੂਕੇ।
ਰਾਜ ਗੋਰਿਆਂ ਦਾ ਕਰ ਬੰਦ ਦੇਣਾ
ਪੂਰੀ ਕਰਕੇ ਗਲ ਵਖਾਈ ਕੂਕੇ।
ਜੋਤ ਵਾਲੀ ਅਜ਼ਾਦੀ ਦੀ ਸਤਿਗੁਰਾਂ ਨੇ
ਜੱਗਦੀ ਰਵੇਗੀ ਕਈ ਜੁਗ ਆਉਣ ਵਾਲੇ।
ਝੱਖੜ ਏਦਾਂ ਨਾਂ ਕੁਝ ਵਿਗਾੜ ਸਕੇ
ਬੁਝ ਜਾਣਗੇ ਇਹਨੂੰ ਬਝੌਣ ਵਾਲੇ।



# ਘਰ ਰਾਮ ਸਿੰਘ ਆਵੇਗਾ

ਚੌਦਾਂ ਵਰੇ ਪਿਛੋਂ ਰਾਮ ਆਪਣੇ ਸੀ ਘਰ ਆਇਆ
ਬੀਤ ਗਏ ਨੇ ਜੁਗ ਸਾਡਾ ਰਾਮ ਕਿਉਂ ਨਹੀ ਆਂਵਦਾ।
ਦਿਲ ਵਾਲੀ ਤਾਰ ਭੇਜੀ ਨਾਨਕੀ ਨੇ ਵੀਰ ਤਾਂਈ
ਬੜੇ ਪ੍ਰੇਮ ਨਾਲ ਆਕੇ ਫੁਲਕਾ ਸੀ ਖਾਂਵਦਾ।
ਇਕ ਤਾਰ ਭੇਜੀ ਲਾਲੋ ਦਿਲ ਦੇ ਪ੍ਰੇਮ ਨਾਲ
ਝਟ ਆਪ ਜਾਕੇ ਉਹਨੂੰ ਛਾਤੀ ਨਾਲ ਲਾਂਵਦਾ।
ਲੱਖਾਂ ਤਾਰਾਂ ਭੇਜੀਆਂ ਨੇ ਆਇਆ ਨਾਂ ਜਵਾਬ ਕੋਈ
ਗੁਰੂ ਰਾਮ ਸਿੰਘ ਸਾਡਾ ਘਰ ਕਿਉਂ ਨਹੀ ਆਂਵਦਾ।

ਰੱਖੋ ਤੁਸੀ ਹੌਂਸਲੇ ਨੂੰ ਆਵੇਗਾ ਜਰੂਰ ਗੁਰੂ
ਕੀਤਾ ਜੋ ਹੁਕਮ ਔਹੋ ਪੂਰਾ ਹੋਕੇ ਰਵੇਗਾ।
ਦੁਖ ਤਕਲੀਫਾਂ ਭਾਂਵੇਂ ਸਹਿਣੀਆਂ ਹੀ ਪੈਂਦੀਆਂ ਨੇ
ਦੁਖਾਂ ਪਿਛੋਂ ਸੁਖ ਆ ਛੇਤੀ ਮੁਖੜਾ ਦਿਖਾਵੇਗਾ।
ਕਰੋ ਤੁਸੀਂ ਯਾਦ ਹੁਕਮ ਆਇਆ ਜੋ ਰੰਗੂਨ ਵਿਚੋਂ
ਜੇਹੜਾ ਭੁੱਲ ਜਾਊ ਔਹੋ ਪਿਛੋਂ ਪਛਤਾਵੇਗਾ।
ਕਾਗਾਂ ਨੂੰ ਉਡਾਵੇ ਚਾਨਾ ਚੂਰੀਆਂ ਨੂੰ ਪਾਵੇ ਨਿਤ
ਵਿਯੋਗਣਾਂ ਦਾ ਹਾਲ ਵੇਖ ਰਾਮ ਸਿੰਘ ਘਰ ਆਵੇਗਾ।



# ਬਸੰਤ ਪੰਚਮੀ

ਆਇਆ ਅੱਜ ਬਸੰਤ ਦਿਨ ਖੁਸ਼ੀ ਮਨੌਣ ਵਾਲਾ।
ਗੁਰੂ ਰਾਮ ਸਿੰਘ ਗੁਰੂ ਦੁਨੀਆਂ 'ਚ ਆਇਆ ਹੈ।
ਪਿਤਾ ਜੱਸਾ ਸਿੰਘ ਅਤੇ ਮਾਤਾ ਸਦਾ ਕੌਰ ਤਾਂਈ।
ਦੇਵਨ ਵਧਾਈਆਂ ਸਭ ਨਾਰੀ ਨਰ ਆਇਆ ਹੈ।
ਮਾਘ ਸੁਦੀ ਪੰਚਮੀ ਅਠਾਰਾਂ ਸੌ ਬਹੱਤਰੇ ਨੂੰ।
ਦਿਨ ਵੀਰਵਾਰ ਸੋਹਣਾ ਮੁਖੜਾ ਵਿਖਾਇਆ ਹੈ।
ਕਰਕੇ ਦਰਸ ਖੁਸ਼ ਹੋਂਵਦੀ ਲੁਕਾਈ ਸਾਰੀ।
ਕਹਿਣ ਗੁਰੂ ਗੋਬਿੰਦ ਸਿੰਘ ਜਾਮਾ ਬਦਲਾਇਆ ਹੈ।
ਜਿਲੇ ਲੁਧਿਹਾਣੇ ਭੈਣੀ ਨਾਮ ਜਾਣੇ ਆਮ।
ਗੁਰੂਆਂ ਦੀ ਜੋਤ ਤਾਂਈ ਆਣ ਚਮਕਾਇਆ ਹੈ।
ਭੁਲੀ ਹੋਈ ਦੁਨੀਆ ਨੂੰ ਯਾਦ ਸੀ ਕਰਾਇਆ ਆਪ
ਗੁਰੂ ਨਾਨਕ ਵਾਲਾ ਨਾਮ ਚੌਹ ਅਖਰਾ ਜਪਾਇਆ ਏ।

# ਚੀਨੀ ਵਾਲਾ ਆਵੇਗਾ

ਗੱਡੇ ਉਤੇ ਬੈਠ ਜਿਹੜਾ ਕੀਤਾ ਸੀ ਹੁਕਮ ਆਪ
ਏਸੇ ਦੇਹੀ ਵਿਚ ਮੈਂ ਪੰਜਾਬ ਫੇਰਾ ਪਾਵਾਂਗਾ।
ਕਰੋ ਪਾਠ ਵਰਨੀਆਂ ਤੇ ਹੋਮ ਜੱਗ ਰਲ ਮਿਲ
ਏਹਨਾਂ ਦੇ ਹੀ ਕੀਤਿਆਂ ਮੈਂ ਛੇਤੀ ਪ੍ਰਤ ਆਵਾਂਗਾ।
ਗੁਰੂ ਪ੍ਰਤਾਪ ਸਿੰਘ ਕਈ ਵਾਰੀ ਆਖਦੇ ਸੀ
ਚੀਨੀ ਵਾਲੇ ਗੁਰੂ ਜੀ ਦੇ ਦਰਸ਼ਨ ਕਰਵਾਂ ਗਾ।
ਕਰੋ ਜੋ ਹੁਕਮ ਦਿਲ ਆਪ ਦੇ ਜੋ ਆਵਦੀ ਏ
ਉਸੇ ਆਸਾਂ ਉਤੇ ਦਿਲ ਧਰਿ ਮੈਂ ਧਰਾਵਾਂਗਾ।



# ਦੀਵਾਲੀ

ਸਾਲ ਪਿਛੋਂ ਦੀਵਾਲੀ ਦੀ ਰੁੱਤ ਆਈ
ਬਿਨਾਂ ਕੰਤ ਤੋਂ ਏਹ ਸਾਨੂੰ ਭਾਂਵਦੀ ਨਾ।
ਹਥ ਜੋੜ ਦੇ ਬੋਲਦੇ ਥੱਕ ਗਏ ਹਾਂ
ਇਹ ਚੰਦਰੀ ਮਾਹੀ ਲਿਆਂਵਦੀ ਨਾ।
ਕੀ ਨਾਮ ਲੈਣਾ ਏਹਦਾ ਚੰਦਰੀ ਦਾ
ਜੇਕਰ ਪੀਆ ਨੂੰ ਇਹ ਮਿਲਾਂਵਦੀ ਨਾ।
ਸਾਲ ਪਿਛੌਂ ਆਕੇ ਸੀਨੇ ਸੱਲ ਪਾਉਂਦੀ
ਚੰਗੀ ਖਬਰ ਏਹ ਸਾਨੂੰ ਸੁਨਾਂਵਦੀ ਨਾ।
ਚੌਦਾਂ ਵਰੇ ਪਿਛੋਂ ਰਾਮ ਸੀ ਘਰ ਆਇਆ
ਸਾਡੇ ਰਾਮ ਨੂੰ ਏਹ ਲਿਆਂਵਦੀ ਨਾ।
ਘਰ ਘਰ ਦੀਵਾਲੀ ਦੀ ਖੁਸ਼ੀ ਹੁੰਦੀ
ਸਾਡੇ ਦਿਲਾਂ ਨੂੰ ਏਹ ਖੁਸ਼ੀ ਭਾਂਵਦੀ ਨਾ
ਦਿਨ ਹੌਕਿਆਂ ਵਿਚ ਬੀਤ ਜਾਵੈ ਚਾਨਾ
ਰਾਤੀ ਦਿਲ ਨੂੰ ਚੈਨ ਵੀ ਆਂਵਦੀ ਨਾ।
ਉਤੋਂ ਉਤੋਂ ਹੀ ਦਿਲ ਪ੍ਰਚਾਂਵਦੇ ਹਾਂ
ਸਾਡੇ ਦਿਲਾਂ ਦੇ ਵਿਚ ਸਮਾਂਵਦੀ ਨਾ।
ਕਿਹੜਾ ਸਾਲ ਮਹੀਨੇ ਤੇ ਦਿਨ ਆਵੈ
ਸਚੀ ਗਲ ਏਹ ਸਾਨੂੰ ਸਮਝਾਂਵਦੀ ਨਾ।



# ਪ੍ਰਕਾਸ਼ ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਸਮਾਂ ਅਜ ਸੁਹਾਵਣਾ ਆ ਗਿਆ ਏ
ਬਸੰਤ ਮਹਿਕੀ ਸੈਹਲੀਆਂ ਸੋਹਣੀ।
ਕਣਕਾਂ ਫਸਲਾਂ ਪਕੀਆਂ ਵੇਖੀਆਂ ਏ
ਵਿਚ ਫਿਰੇ ਬਸੰਤ ਬਹਾਰ ਸੋਹਣੀ।
ਸਾਡੇ ਨਾਲ ਇਕ ਅਜ ਹੋਰ ਭੈਣ ਆਈ
ਲੱਦੀ ਗਹਿਣਿਆਂ ਨਾਲ ਮੁਟਿਆਰ ਸੋਹਣੀ।
ਅਜ ਪੀਲੇ ਬਸਤਰ ਉਹ ਪਹਿਣ ਆਈ
ਲਾਈ ਫੁਲਾਂ ਦੇ ਵਿਚ ਬਹਾਰ ਆਈ।
ਅਜ ਸਗਨ ਸੁਹਿਲੜੇ ਹੋ ਰਹੇ ਨੇ
ਬਸੰਤ ਪੰਚਮੀ ਦੀ ਆਈ ਰਾਤ ਸੋਹਣੀ।
ਚੜਦੇ ਪਾਸਿਓਂ ਚੰਨ ਅਜ ਹੋਰ ਚੜ੍ਹਿਆ
ਗਿਆ ਅੰਧੇਰਾ ਤੇ ਆਈ ਪਰਭਾਤ ਸੋਹਣੀ।

ਜੱਸਾ ਸਿੰਘ ਦਾ ਨਾਮ ਅਜ ਚਮਕਿਆ
ਸੋਹਣਾ ਚਮਕ ਪਿਆ ਘਰ ਬਾਰ।
ਕਿਸਮਤ ਚਮਕੀ ਅਜ ਮੇਰੇ ਦੇਸ ਦੀ
ਦੁਖੀ ਧਰਤੀ ਦੀ ਸੁਣ ਲਈ ਪੁਕਾਰ।
ਅਜ ਘਰ ਮਾਤਾ ਸਦਾ ਕੌਰ ਦੇ
ਪ੍ਰਗਟੇ ਰਾਮ ਸਿੰਘ ਗੁਰੂ ਸੋਹਣੇ ਅਵਤਾਰ।
ਗੁਰੂਆਂ ਦੇ ਗੁਰੂ ਅਜ ਮੁੜ ਆ ਗਏ
ਜਾਂਮਾ ਬਾਂਰਵਾਂ ਆਏ ਨੇ ਫੇਰ ਧਾਰ।
ਇਸ ਪਿੰਡ ਦੇ ਹੈ ਭਾਗ ਅਜ ਜਾਗ ਪਏ
ਚਾਨਾ ਭੈਣੀ ਸਾਹਿਬ ਤੋਂ ਜਾਵੇ ਬਲਹਾਰ।
ਕਿੰਨਾ ਸੁੰਦਰ ਸਰੂਪ ਵੇਖੋ ਦਿਸਦਾ
ਲੋਕੀਂ ਵੇਖ ਗਾਉਂਦੇ ਗੀਤ ਮਲਾਰ।

ਤੇਰੇ ਚਰਨ ਚੁੰਮਾ ਮੈਂ ਚੀਨੀ ਵਾਲਿਆ
ਅਜ ਫੇਰ ਸੋਹਣਾ ਮੁਖੜਾ ਵਖਾਲ।
ਅਜ ਪੀਲੀਆਂ ਮਖਮਲਾਂ ਵਿਛੀਆਂ
ਧਰਤੀ ਦਿਸਦੀ ਏ ਅਜ ਖੁਸ਼ਹਾਲ।

ਗੁਰੂ ਨਾਨਕ ਆਇਆ ਘਰ ਕਾਲੂ ਦੇ
ਅਜ ਦੁਨੀਆਂ ਵੇਖ ਕੇ ਹੋਈ ਏ ਨਿਹਾਲ।
ਭੈਣੀ ਸਾਹਿਬ ਅਜ ਜੱਗ ਮਗਾ ਪਈ
ਸਿਧਿਆਂ ਰੱਬ ਨੂੰ ਲਿਆ ਕੋਲ ਹੈ ਬਹਾਲ।

ਕਲਜੁਗ ਦੇ ਵਿਚ ਹੈ ਪ੍ਰਗਟਿਆ
ਹਊ ਵੱਡਾ ਏ ਗੁਰੂ ਅਵਤਾਰ।
ਚਾਰੇ ਪਾਸਿਉਂ ਵਧਾਈਆਂ ਮਿਲਦੀਆਂ
ਖੁਸ਼ ਹੋਇਆ ਅਜ ਸਾਰਾ ਪ੍ਰਵਾਰ।
ਕੋਈ ਕਹਿੰਦਾ ਭਗਵਾਨ ਹੈ ਆ ਗਿਆ
ਕੋਈ ਆਖੇ ਸੁਧਾਮੇ ਦਾ ਏ ਯਾਰ।
ਚਾਨਾ ਚੰਮਕੂ ਵਾਂਗ ਏ ਚੰਦ ਦੇ
ਨਾਲੇ ਚਮਕੂ ਸਾਰਾ ਸੰਸਾਰ।



# ਬਸੰਤ

ਕਹਿੰਦੀ ਇਸ ਦੇ ਸੀਸ ਤੇ ਚੌਰ ਝੁਲੇ
ਸੰਗਤ ਜੁੜੇਗੀ ਬੇ ਸ਼ੁਮਾਰ ਇਥੇ।
ਹੋਊ ਗੁਰੂਆਂ ਦਾ ਗੁਰੂ ਏ ਗੁਰੂ ਮੇਰਾ
ਵੱਧੇ ਫੁਲੇ ਜੋ ਅਜ ਆਈ ਬਹਾਰ ਇਥੇ।
ਖੁਸ਼ੀ ਹੋਈ ਅਕਾਸ਼ ਤੇ ਧਰਤ ਉਤੇ
ਆਣ ਦੇਵਤਿਆਂ ਫੁਲ ਵਰਸਾਏ ਇਥੇ।
ਧਰਤੀ ਆਖਦੀ ਜਾਗੇ ਮੇਰੇ ਭਾਗ ਸੁਤੇ
ਕਹਿੰਦੀ ਆਇਆ ਭਗਵਾਨ ਦਾਤਾਰ ਇਥੇ।
ਮੈਨੂੰ ਗੁਰੂ ਅਵਤਾਰ ਏ ਲਗੇ ਸੋਹਣਾ
ਕਲਜੁਗ ਦੇ ਵਿਚ ਜੋ ਆਇਆ ਇਥੇ।
ਪੂਜਿਆ ਜਾਵੇਗਾ ਸਾਰੇ ਸੰਸਾਰ ਅੰਦਰ
ਦਸਮੇਂ ਗੁਰੂ ਦਾ ਪੂਰਾ ਹੋਊ ਹੁਕਮ ਇਥੇ।
ਧੰਨ ਤੂੰ ਗੁਰੂਆ ਧੰਨ ਮਾਈ ਬਾਪ ਤੇਰੇ
ਦਰਸ਼ਨ ਦੇਕੇ ਠੰਡ ਵਰਤਾਈ ਇਥੇ।
ਜੱਸਾ ਸਿੰਘ ਦੇ ਘਰ ਚਾਨਾ ਚੰਨ ਚੜਿਆ
ਲੋਕੀ ਦੂਰੋਂ ਆ ਦੇਣ ਵਧਾਈ ਇਥੇ।
ਲੱਛਮੀ ਆਣਕੇ ਗੁਰਾਂ ਦੇ ਚਰਨ ਧੋਤੇ
ਵਿਸ਼ਨੂ ਆਇਆ ਲੈ ਸੋਧ ਦਾ ਜਲ ਇਥੇ।
ਲੋਕੀ ਨਗਰ ਦੇ ਚਾਨਾ ਆ ਕਰਨ ਦਰਸ਼ਨ
ਸ਼ਿਵਜੀ ਆਇਆ ਲੈ ਫੁਲਾਂ ਦੇ ਹਾਰ ਇਥੇ।

ਸੁਰਤ ਫੜੀ ਤੇ ਕੁਝ ਜਵਾਨ ਹੋਇਆ
ਸੌ ਸੌ ਵਾਰ ਪਿਤਾ ਸਦਕੇ ਜਾਂਵਦਾ ਈ।
ਸਾਰਾ ਦਿਨ ਆ ਬੂਹੇ ਤੇ ਬਹਿਣ ਮੰਗਤੇ
ਮਨ ਇਛਿਆ ਦੇ ਫਲ ਪਾਂਵਦੇ ਈ।
ਨਾਮ ਜਪੇ ਜਪਾਵੰਦਾ ਹਾਣੀਆਂ ਨੂੰ
ਗਊਆਂ ਛੇੜ ਕੇ ਬਾਹਰ ਲਿਜਾਂਵਦਾ ਈ।
ਖੇਡਾਂ ਖੇਡਦਾ ਬਹੁਤ ਅਨੋਖੀਆਂ ਏ
ਨਾਲੇ ਬਾਲਕਾਂ ਤਾਂਈ ਖਿਡਾਵਦਾ ਈ।
ਵਾਂਗ ਰਿਸ਼ੀਆਂ ਦੇ ਚੋਕੜਾ ਮਾਰ ਬਹਿੰਦਾ

ਕੋਲ ਹਾਣੀਆਂ ਤਾਂਈ ਬਹਾਂਵਦਾ ਈ।
ਹਥ ਫੜ ਅਠੋਤਰੀ ਭਜਨ ਕਰਦਾ
ਨਾਮ ਜਪਨ ਦਾ ਵਲ ਸਖਾਂਵਦਾ ਈ।
ਨਾਮ ਜਪ ਲੈ ਚੌ ਅਖਰਾਂ ਗੁਰੂ ਵਾਲਾ
ਜਿਸ ਜਮਾਂ ਦੇ ਕੋਲੋਂ ਛਡਾਵਣਾ ਈ।
ਚਾਨਾ ਭੁਲ ਬੈਠਾ ਸੱਚਾ ਦਰ ਤੇਰਾ
ਜਿਸ ਦਰ ਆ ਜਨਮ ਸੁਧਾਰਨਾ ਈ



# ਇਨ੍ਹਾਂ ਨਾਮਧਾਰੀਆਂ ਨੇ

ਬੂਟਾ ਸਿਖੀ ਦਾ ਲਾਇਆ ਸੀ ਗੁਰੂ ਜੀ ਨੇ
ਖੂਨ ਪਾਇਆ ਸੀ ਸੰਗਤਾਂ ਪਿਆਰੀਆਂ ਨੇ।
ਸੋਹਣਾ ਬਾਗ ਗੁਰੂ ਰਾਮ ਸਿੰਘ ਆਪ ਲਾਇਆ
ਜਾਂ ਫਿਰ ਆਖੋ ਇਨ੍ਹਾਂ ਨਾਮਧਾਰੀਆਂ ਨੇ।
ਅਸੀਂ ਸਮਝ ਨਾਂ ਸਕੇ ਇਸ ਗਲ ਤਾਂਈ
ਉਇਓ ਗਲਾਂ ਅੱਖਾਂ ਸੋਹੇਂ ਔਣੀਆਂ ਨੇ।
ਸੋਧੋ ਦੇਹੀ ਨੂੰ ਰੱਖੋ ਸਰੀਰ ਤਕੜਾ
ਹੁਣ ਖਾਲਸੇ ਛੌਣੀਆਂ ਪਾਉਣੀਆਂ ਨੇ।
ਪਹਿਲੀ ਵਾਰ ਭੈਣੀ ਜਦੋਂ ਗਿਆ ਸੀ ਮੈਂ
ਸੇਵਾ ਕੀਤੀ ਮੇਰੀ ਵੀਰ ਪਿਆਰਿਆ ਨੇ।
ਮੈਨੂੰ ਦਿਸਦੇ ਸੰਤ ਮਹਾਤਮਾਂ ਸੀ
ਜਾਂ ਫਿਰ ਆਖੋ ਇਨ੍ਹਾਂ ਨਾਮਧਾਰੀਆਂ ਨੇ।

ਅਜ ਦਿਨ ਉਹ ਆਇਆ ਮੁਬਾਰਕਾਂ ਦਾ
ਧੰਨ ਇਹ ਦਿਨ ਤੇ ਧੰਨ ਏ ਸਾਲ ਆਇਆ।
ਦਿਨ ਅਜ ਦੇ ਲੁਧਿਆਣੇ ਜਿਲੇ ਅੰਦਰ
ਭੈਣੀ ਸਾਹਿਬ ਵਿਚ ਗੁਰੂ ਅਵਤਾਰ ਆਇਆ।
ਇਸ ਗੁਰੂ ਦੀ ਜੋਤ ਨੂੰ ਵੇਹਿੰਦਿਆ ਹੀ
ਵਿਚ ਚਰਨਾਂ ਦੇ ਕੁਲ ਸੰਸਾਰ ਆਇਆ।
ਝੂਠੇ ਸਾਧੂ ਪਖੰਡੀ ਕੁਣਕਾ ਖਾਣ ਵਾਲੇ
ਦਿਲੀਂ ਇਨ੍ਹਾਂ ਦੇ ਵਿਚ ਭੁਚਾਲ ਆਇਆ।
ਚਰਨੀ ਆ ਲਗੇ ਜਿਹਨੂੰ ਹੋਈ ਸੋਝੀ
ਗੀਤ ਗਾਏ ਸੋਹਣੇ ਸੰਗਤਾਂ ਪਿਆਰੀਆਂ ਨੇ।
ਸੱਚ ਬੋਲਦੇ ਝੂਠ ਨੂੰ ਕੱਢ ਦਿਤਾ
ਇਨ੍ਹਾਂ ਸੱਚੇ ਪੁਜਾਰੀ ਨਾਮਧਾਰੀਆਂ ਨੇ।

ਕੂਕੇ ਐਵੇਂ ਨਹੀ ਕਿਹਾ ਇਨ੍ਹਾਂ ਕੂਕਿਆਂ ਨੂੰ
ਕੂਕੇ ਦੇਸ ਦੇ ਵਾਸਤੇ ਕੂਕਦੇ ਰਹੇ।
ਸੁਤੀ ਪਈ ਖੁਦਾਈ ਨੂੰ ਮਾਰ ਕੂਕਾਂ
ਅੱਧ ਮੋਇਆ ਨੂੰ ਕੂਕੇ ਜੱਗਾਂਵਦੇ ਰਹੇ।
ਗਊ ਬੱਧ ਹਟਾਉਣ ਲਈ ਕੂਕਿਆਂ ਨੇ

ਗੋਲੇ ਛਾਤੀਆਂ ਦੇ ਵਿਚ ਖਾਂਵਦੇ ਰਹੇ।
ਹੋਵੇ ਦੇਸ਼ ਅਜ਼ਾਦ ਭਾਂਵੇ ਜਾਨ ਜਾਵੈ
ਰੱਸੇ ਫਾਂਸੀਆਂ ਦੇ ਗਲੀ ਪਵਾਂਵਦੇ ਰਹੇ।
ਭਾਲ ਭਾਲ ਕੇ ਪਿੰਡਾਂ ਚੋਂ ਸਿੰਘ ਕੂਕੇ
ਜੇਲੀ ਪਾਏ ਇਨ੍ਹਾਂ ਦੁਰਚਾਰੀਆਂ ਨੇ।
ਗੋਲ ਬਿਸਤਰਾ ਕੀਤਾ ਉਸ ਪ੍ਰਮਾਤਮਾ ਨੇ
ਜਾਂ ਫਿਰ ਕੀਤਾ ਇਨ੍ਹਾਂ ਨਾਮਧਾਰੀਆਂ ਨੇ।

ਗੁਰੂ ਰਾਮ ਸਿੰਘ ਨੇ ਰਸਤਾ ਕਢਿਆ ਜੋ
ਗੁਰੂ ਹਰੀ ਸਿੰਘ ਜੀ ਨੇ ਪਕਾ ਕਰ ਦਿਤਾ।
ਕਿਹਾ ਸੋਚ ਵਿਚਾਰ ਕੇ ਸੰਗਤਾਂ ਨੂੰ
ਖਾਣਾ ਨਹੀ ਮਲੇਛਾਂ ਦਾ ਖਾਣ ਦਿਤਾ।
ਜੇੜ੍ਹਾ ਲਾਇਆ ਬੂਟਾ ਗੁਰੂ ਰਾਮ ਸਿੰਘ ਨੇ
ਜੋਤ ਕੇ ਜਾਮੇ ਨੇ ਦੂਣਾ ਸਵਾਰ ਦਿਤਾ।
ਦੇਕੇ ਨਾਮ ਦਾ ਪਾਣੀ ਹਰਾ ਕਰੀ ਰਖਿਆ
ਕਲਜੁਗ ਦੇ ਵਿਚ ਸਤਿਜੁਗ ਵਰਤਾ ਦਿਤਾ।
ਜੋਤ ਜੋਤ ਦੇ ਨਾਲ ਜਾ ਮਿਲੀ ਜਾਕੇ
ਜੈ ਜੈ ਕਾਰ ਕੀਤੀ ਉਪਰ ਸਤਾਰਿਆਂ ਨੇ।
ਗੁਣ ਗਾਏ ਸੀ ਧਰਮ ਰਾਜ ਨੇ ਵੀ
ਨਾਲੇ ਗਾਏ ਗੁਣ ਸੀ ਨਾਮਧਾਰੀਆਂ ਨੇ।



# ਗੁਰੂ ਹਰੀ ਸਿੰਘ ਜੀ ਦਾ ਪ੍ਰਲੋਕ ਜਾਣਾ

ਆਪ ਚਲੇ ਪ੍ਰਲੋਕ ਨੂੰ ਸਤਿਗੁਰੂ ਜੀ
ਲੜ ਸਾਨੂੰ ਹੁਣ ਕਿਸ ਦੇ ਲਾ ਚਲੇ।
ਹੁਕਮ ਹੋਇਆ ਹੁਣ ਵੱਡੇ ਪ੍ਰਤਾਪ ਵਾਲਾ
ਰੂਪ ਆਪਣਾ ਗੁਰੂ ਬਣਾ ਚਲੇ।
ਲਗਾ ਵੱਧਨ ਪ੍ਰਤਾਪ ਵੱਡੇ ਪ੍ਰਤਾਪ ਜੀ ਦਾ
ਡਾਕੂ ਚੋਰ ਸਭ ਚੋਰੀਆਂ ਛਡ ਚਲੇ।

ਵਾਕ ਸੱਚ ਹੋਏ ਸੌ ਸਾਖੀਆਂ ਦੇ
ਗੁਰੂ ਰਾਮ ਸਿੰਘ ਦੇ ਬੋਲ ਵੀ ਸੱਚ ਹੋ ਚਲੇ।
ਗੋਲ ਬਿਸਤਰੇ ਹੋਏ ਵਿਦੇਸ਼ੀਆਂ ਦੇ
ਲਿਖਿਆ ਵਿਚ ਕਿਤਾਬਾਂ ਲਿਖਾਰੀਆਂ ਨੇ।
ਜਾਂ ਫਿਰ ਆਪਣੇ ਆਪ ਹੀ ਗੋਲ ਹੋ ਗਏ
ਜਾਂ ਫਿਰ ਕੀਤੇ ਗੋਲ ਇਨ੍ਹਾਂ ਨਾਮਧਾਰੀਆਂ ਨੇ।



# ਰਾਜ ਕੀਤਾ ਤਬਾਹ ਜਰਵਾਣਿਆਂ ਦਾ

ਨਾਮਧਾਰੀ ਮਲੇਰ ਕੋਟਲੇ ਆਏ ਸਾਰੇ
ਮੁਖ ਚਮਕਦਾ ਇਨ੍ਹਾਂ ਦੁਲਾਰਿਆਂ ਦਾ।
ਪੰਜ ਛੇ ਮਾਘ ਉਨੀ ਸੌ ਅਠਾਈ ਸੰਮਤ
ਸ਼ਹੀਦੀ ਦਿਨ ਸੀ ਇਨ੍ਹਾਂ ਪ੍ਰਵਨਿਆਂ ਦਾ।
ਹੱਸ ਹੱਸ ਕੇ ਤੋਪਾਂ ਦੇ ਆਏ ਮੋਹਰੇ
ਧੰਨ ਮਾਤਾ ਪਿਤਾ ਸੀ ਉਨ੍ਹਾਂ ਮਸਤਾਨਿਆਂ ਦਾ।
ਸਿੰਘ ਹੋਏ ਸ਼ਹੀਦ ਸੀ ਮੁਲਕ ਬਦਲੇ
ਪੱਤਾ ਕੱਢਿਆ ਮੈਂ ਇਨ੍ਹਾਂ ਨਿਸ਼ਾਨਿਆਂ ਦਾ।
ਹੀਰੇ ਚਮਕਦੇ ਸੀ ਵਾਂਗ ਹੀਰਿਆਂ ਦੇ
ਹੀਰਾ ਸਿੰਘ ਸੀ ਰਾਖਾ ਇਨ੍ਹਾਂ ਖਜ਼ਾਨਿਆਂ ਦਾ।
ਵਾਂਗ ਸੂਰਮਿਆਂ ਦੇ ਜਾਂਨਾਂ ਵਾਰ ਗਏ ਨੇ
ਕਹਿੰਦੇ ਰਾਜ ਕੀਤਾ ਤਬਾਹ ਜਰਵਾਣਿਆਂ ਦਾ।

ਲਾਡਾਂ ਨਾਲ ਪਾਲੇ ਮਾਵਾਂ ਪੁੱਤਰ ਸੋਹਣੇ
ਸਾਰੇ ਨਾਮ ਇਤਿਹਾਸਾਂ ਵਿਚ ਆਉਂਦੇ ਜੀ।
ਵੱਡੇ ਹੋਏ ਗੁਲਾਮੀ ਨੂੰ ਵੇਖਦੇ ਸੀ
ਸਿੰਘ ਗੀਤ ਅਜ਼ਾਦੀ ਦਾ ਗਾਉਂਦੇ ਜੀ।
ਹੱਥੀਂ ਆਪਣੀ ਸਿਰਾਂ ਤੇ ਬੰਨ ਕਫਨ
ਹੱਸ ਹੱਸ ਕੇ ਮੌਤ ਵਿਆਉਂਦੇ ਜੀ।
ਨਾਮਧਾਰੀਏ ਸੱਚੀ ਅਰਦਾਸ ਕਰਕੇ
ਵਾਰੋ ਵਾਰੀ ਤੋਪਾਂ ਮੋਹਰੇ ਆਉਂਦੇ ਜੀ।
ਸਿੰਘ ਦੇਸ਼ ਤੋਂ ਹੋਏ ਕੁਰਬਾਨ ਸਾਰੇ
ਕਾਲਾ ਮੂੰਹ ਕੀਤਾ ਇਨ੍ਹਾਂ ਨਿਮਾਣਿਆਂ ਦਾ।
ਉਸ ਜੱਗਾ ਤੋਂ ਸੁਣੀ ਅਵਾਜ਼ ਕਹਿੰਦੇ
ਰਾਜ ਕੀਤਾ ਤਬਾਹ ਜਰਵਾਣਿਆਂ ਦਾ।

ਡੋਲ ਆਪਣਾ ਖੂਨ ਸੋਹਣੇ ਦੇਸ਼ ਉਤੋਂ
ਦਿਲ ਗੋਰੇ ਦਾ ਵਿਚੋਂ ਹਿਲਾ ਦਿਤਾ।
ਸਾਡੇ ਦੇਸ਼ ਅੰਦਰ ਇਨ੍ਹਾ ਗਊ ਬੱਧ ਕੀਤਾ
ਸਿੰਘਾਂ ਕਰਨੀ ਦਾ ਫਲ ਭੁਗਤਾ ਦਿਤਾ।

ਬਿਸ਼ਨ ਸਿੰਘ ਸੀ ਛੋਟਾ ਮਸੂਮ ਬੱਚਾ
ਮੇਮ ਕਾਵਣ ਦਾ ਦਿਲ ਹਿਲਾ ਦਿਤਾ।
ਕਹਿੰਦੀ ਆਖ ਦੇ ਮੈਂ ਨਹੀ ਸਿੰਘ ਕੂਕਾ
ਵਿਚ ਕੰਨ ਦੇ ਵਾਕ ਸੁਣਾ ਦਿਤਾ।
ਤੇਰੀ ਸ਼ਕਲ ਸੋਹਣੀ ਤਰਸ ਹੈ ਮੈਨੂੰ
ਤਰਸ ਆਉਂਦਾ ਮੈਨੂੰ ਬੀਬੇ ਰਾਣਿਆ ਦਾ।
ਬਿਸ਼ਨ ਸਿੰਘ ਗੁਸੇ ਵਿਚ ਆਖਦਾ ਏ
ਰਾਜ ਕੀਤਾ ਤਬਾਹ ਜਰਵਾਣਿਆਂ ਦਾ।

ਬਿਸ਼ਨ ਸਿੰਘ ਕਹਿੰਦਾ ਗੋਰੀ ਮੇਮ ਤਾਂਈ
ਤੇਰੇ ਸਾਹਿਬ ਨੂੰ ਗਲ ਸੁਣਾਂਵਦਾ ਹਾਂ।
ਕਾਵਨ ਕੋਲ ਆਕੇ ਕਹਿੰਦਾ ਦਸ ਕਾਕਾ
ਕਿਹੜੀ ਗਲ ਤੂੰ ਮੈਥੋਂ ਛੁਪਾਂਵਦਾ ਹਾਂ।
ਸੱਚੋ ਸੱਚ ਕਹਿ ਦੇ ਡਰ ਮੂਲ ਨਾਹੀ
ਸਿਖ ਗੁਰੂ ਦਾ ਨਹੀਂ ਅਖਵਾਂਵਦਾ ਹਾਂ।
ਗਲ ਸੁਣ ਮੇਰੀ ਦਸਾਂ ਵਿਚ ਕੰਨ ਦੇ
ਬੋਲਾ ਉਚੀਂ ਨਾਂ ਹੌਲੀ ਸੁਣਾਂਵਦਾ ਹਾਂ।
ਕੰਨ ਕੋਲ ਕੀਤਾ ਦਾੜੀ ਫੜ ਲੀਤੀ
ਕਹਿੰਦਾ ਤੇਰੀ ਮੈਂ ਅਲਖ ਮੁਕਾਂਵਦਾ ਹਾ।
ਕੋਲ ਖੜੇ ਸਿਪਾਹੀ ਸੀ ਸਿਖ ਦੇਸੀ
ਚਾਨਾ ਤੈਨੂੰ ਸੱਚੀ ਹੀ ਗਲ ਸੁਣਾਂਵਦਾ ਹਾਂ।

ਮਾਰ ਤੇਗ ਸਿਪਾਹੀਆਂ ਦੋਵੇਂ ਗੁੱਟ ਕੱਟੇ
ਤੇਰੀ ਵਾਂਗ ਬਕਰੇ ਖਲ ਲਹਾਂਵਦਾ ਹਾਂ।
ਲੋਥ ਤੜਫਦੀ ਵਿਚੋਂ ਆਵਾਜ਼ ਆਈ
ਹੁਣ ਚੀਨੀ ਵਾਲੇ ਦਾ ਸਿੰਘ ਸਦਾਂਵਦਾ ਹਾਂ।
ਬੇੜਾ ਪਾਰ ਕਰਦੇ ਚੀਨੀ ਵਾਲਿਆ ਵੇ
ਜਿਵੈਂ ਪਾਰ ਕੀਤਾ ਮਖਣ ਸ਼ਾਹ ਲੁਬਾਣਿਆਂ ਦਾ।
ਹੋਏ ਸਿੰਘ ਸ਼ਹੀਦ ਪਿਛੋਂ ਅਵਾਜ਼ ਆਈ
ਹੁਣ ਰਾਜ ਕੀਤਾ ਤਬਾਹ ਜਰਵਾਣਿਆਂ ਦਾ।

# ਸਤਿਗੁਰੂ ਰਾਮ ਸਿੰਘ

ਆ ਗਿਆ ਏ ਗੁਰੂ ਸਭ ਪਾਪੀਆਂ ਨੂੰ ਤਾਰਨੇ ਕੋ
ਅਰਸ਼ਾਂ ਤੋਂ ਧਰਤ ਉਤੇ ਪੈਰ ਆ ਟਿਕਾਇਆ ਸੀ।
ਖਬਰ ਹੋਈ ਜੱਗ ਵਿਚ ਸਭ ਨਰ ਨਾਰੀਆਂ ਨੂੰ
ਜੱਸਾ ਸਿੰਘ ਘਰ ਆਕੇ ਝੁਰਮਟਾ ਪਾਇਆ ਸੀ।
ਹੋ ਗਿਆ ਹਨੇਰਾ ਦੂਰ ਚੜ ਪਿਆ ਚੰਨ ਅਜ
ਚਾਰੇ ਪਾਸੀਂ ਸੱਚ ਵਾਲਾ ਚਾਨਣ ਵਖਾਇਆ ਸੀ।
ਛੁਪ ਗਏ ਤਾਰੇ ਤੇ ਅੰਧੇਰ ਸੀ ਪਲੋਇਆ ਹੁਣ
ਅਜ ਚੀਨੀ ਵਾਲੇ ਸੋਹਣਾ ਮੁਖੜਾ ਵਖਾਇਆ ਸੀ।
ਸੁਚ ਸੋਧ ਵਾਲੀ ਆਣ ਰੀਤ ਸੀ ਚਲਾਈ ਚੰਗੀ
ਦੂਜਾ ਨਾਮ ਜੱਪਣ ਵਾਲਾ ਵਲ ਸਿਖਲਾਇਆ ਸੀ।
ਭੈਣੀ ਪਿੰਡ ਨਾਮ ਜੋ ਦਿਸਦਾ ਸੀ ਨਿਕਾ ਜਿਹਾ
ਚੌਹ ਜੁਗਾਂ ਵਿਚ ਗੁਰੂ ਰੋਸ਼ਨ ਕਰਾਇਆ ਸੀ।
ਵੱਡੀਆਂ ਤੇ ਉਚੀਆਂ ਜੋ ਸ਼ਾਨਾਂ ਵਾਲੇ ਦਿਸਦੇ ਸੀ
ਸਭਨਾ ਨੇ ਚਰਨੀ ਆ ਸੀਸ ਝੁਕਾਇਆ ਸੀ।
ਜੱਸਾ ਸਿੰਘ ਘਰ ਆਕੇ ਕਰਦੇ ਡੰਡਉਤ ਲੋਕੀ
ਤੇਰੇ ਘਰ ਅਜ ਗੁਰੂ ਨਾਨਕ ਆਇਆ ਸੀ।

ਪੂਰਨ ਸਤਿਗੁਰੂ ਆਇਆ ਅਜ ਪਿੰਡ ਭੈਣੀ
ਭੁਖੇ ਨੰਗੇ ਦਾ ਮਾਣ ਵਧਾਇਆ ਏ।
ਵਿਚ ਦੁਨੀਆ ਖਬਰ ਘੁੰਮ ਗਈ ਸਾਰੇ
ਮਾਤਾ ਸਦਾ ਕੌਰ ਨੂੰ ਮਿਲਣ ਵਧਾਈਆਂ ਏ।
ਘਰ ਵਿਚ ਭੀੜ ਲਗੀ ਰਹਿੰਦੀ ਮੰਗਤਿਆ ਦੀ
ਸਭ ਹੱਸ ਹੱਸ ਗੀਤ ਏ ਗਾਇਆ ਏ।
ਚੜਿਆ ਏ ਅਜ ਸੱਚ ਦਾ ਚੰਦਰਮਾਂ
ਤਾਰੇ ਛੁਪ ਗਏ ਅਜ ਅੰਧੇਰ ਪਲੋਇਆ ਏ।
ਸੋਲਾ ਕਲਾ ਸੰਪੂਰਨ ਫਲਿਆ ਏ
ਬੇਅੰਤ ਕਲਾ ਲੈ ਠਾਕੁਰ ਚੜਿਆ ਏ।
ਬਾਮਣ ਪੰਡਤ ਮੁਲਾਂ ਤੇ ਕਾਜੀਆਂ ਨੇ
ਸਭ ਨੇ ਰਲ ਮਿਲ ਸੀਸ ਝੁਕਾਇਆ ਏ।
ਭੁਲੀ ਦੁਨੀਆਂ ਕੀ ਜਾਣੇ ਇਸ ਗੁਰੂ ਤਾਂਈ

ਜਿਸ ਡੁਬਿਆਂ ਪਾਰ ਲੰਘਾਵਣਾ ਏ।
ਸਤਿਗੁਰੂ ਸੋਭਦੇ ਵਿਚ ਦੀਵਾਨ ਚਾਨਾ
ਭੋਗ ਪਾਏ ਤੇ ਫਿਰ ਨਾਮ ਵਰਤਾਵਣਾ ਏ।

ਦਰਸ਼ਨ ਕਰਕੇ ਹੋਣ ਖੁਸ਼ਹਾਲ ਸਾਰੇ
ਕਰਨ ਭਜਨ ਤੇ ਭਜਨ ਵਿਚ ਮਸਤ ਰਹਿਣਾ।
ਕਹਿਣ ਭੁਖਿਆਂ ਦੀ ਭੁਖ ਹੈ ਦੂਰ ਕਰਨੀ
ਸਦਾ ਵਰਤ ਦੇ ਤਾਂਈ ਲਗਾ ਦਹਿਣਾ।
ਮੰਦਾ ਕਿਸੇ ਨਾਂ ਬੋਲਦੇ ਬੋਲ ਕੋਈ
ਹਰ ਇਕ ਸਮੇਂ ਅੰਦਰ ਸਦਾ ਖੁਸ਼ ਰਹਿਣਾ।
ਕਰੇ ਉਹੀਓ ਜੋ ਉਸ ਦੀ ਰਜਾ ਹੋਵੈ
ਬੋਲੇ ਝੂਠ ਨਾਂ ਸਦਾ ਉਸ ਸੱਚ ਕਹਿਣਾ।
ਨਾਮ ਜਪਣਾ ਉਸ ਸਚੇ ਸਤਿਗੁਰੂ ਦਾ
ਬੋਲ ਕਬੋਲ ਹੈ ਸਭ ਦਾ ਸਹਿ ਜਾਣਾ।
ਭੁਖਾ ਕੋਈ ਨਾਂ ਜਾਵੇ ਚਾਨਾ ਦਰ ਉਤੋਂ
ਬੋਲ ਬੋਲਿਆ ਸਾਡਾ ਦਮਾਂ ਤਕ ਸਹਿਣਾ।



# ਚੀਨੀ ਵਾਲਿਆ ਤੇਰਾ ਦੀਦਾਰ ਹੋਵੈ

ਤੈਨੂੰ ਬੜਾ ਉਡੀਕਿਆ ਪ੍ਰੀਤਮਾਂ ਮੈਂ
ਰਾਹ ਤਕਦਿਆਂ ਅਖੀਆਂ ਹਾਰੀਆਂ ਸੀ।
ਪਾਵਾਂ ਔਂਸੀਆਂ ਕਰਕੇ ਯਾਦ ਤੈਨੂੰ
ਦੇਵਾਂ ਚੂਰੀਆਂ ਕੁਟਕੇ ਕਾਗਾਂ ਨੂੰ ਸੀ।
ਚੁੱਕ ਚੁੱਕ ਅੱਡੀਆਂ ਦੂਰ ਤਕ ਨਿਗਾਹ ਫੇਰੀ
ਪਤਾ ਲਗੇ ਨਾਂ ਕਿਹੜੇ ਰਾਹ ਆਵਨਾਂ ਸੀ।
ਪੁਛਾਂ ਬਹੁਤ ਪੁਛਾਈਆਂ ਮੈਂ ਆਪ ਜਾਕੇ
ਝੂਠਾ ਕੋਈ ਵੀ ਰਾਹ ਨਾਂ ਦਸਦਾ ਸੀ।
ਰਾਤਾਂ ਬੀਤੀਆਂ ਦਿਨ ਨਾਂ ਲੰਘਦਾ ਏ
ਜਿਹੜਾ ਵੇਖਦਾ ਮੈਨੂੰ ਹਾਸੀ ਹੱਸਦਾ ਏ।
ਕਹਿੰਦੇ ਚਾਨੇ ਨੂੰ ਕੀ ਵਿਜੋਗ ਲਗਾ
ਮੁਖੋਂ ਗਲ ਏ ਕੋਈ ਨਾਂ ਦਸਦਾ ਏ।

ਹਾਰ ਹੰਭ ਕੇ ਸੋਚ ਇਕ ਆਈ ਮੈਨੂੰ
ਪੁਛਾਂ ਜਾਕੇ ਕਿਸੇ ਮੈਂ ਸੰਤ ਤਾਂਈ।
ਹਥ ਜੋੜ ਕੇ ਚਰਨੀ ਮੈਂ ਹਥ ਲਾਇਆ
ਲਾਂਵੀ ਭਾਗ ਕਦੀ ਮੇਰੇ ਘਰ ਤਾਂਈ।
ਸੰਤ ਘਰ ਆਇਆ ਬੜੀ ਖੁਸ਼ੀ ਹੋਈ
ਮੇਰੇ ਦਿਲ ਵਿਚ ਬੜਾ ਹੀ ਵਸਦਾ ਈ।
ਮੈਨੂੰ ਆਖਿਆ ਚਾਨਾ ਭੈਣੀ ਸਾਹਿਬ ਜਾਂਵੀ
ਚੀਨੀ ਵਾਲਾ ਉਸੇ ਪਿੰਡ ਵਸਦਾ ਈ।
ਭੈਣੀ ਸਾਹਿਬ ਜਾਕੇ ਕੀ ਵੇਖਿਆ ਮੈਂ
ਵੱਡੇ ਪ੍ਰਤਾਪੀ ਦਾ ਜਿਥੇ ਪ੍ਰਕਾਸ਼ ਹੋਇਆ।
ਅੱਖਾਂ ਡੂੰਗੀਆਂ ਕਰਕੇ ਵੇਖਿਆ ਮੈਂ
ਚੀਨੀ ਵਾਲੇ ਦਾ ਮੈਨੂੰ ਦੀਦਾਰ ਹੋਇਆ।

ਚੌਦਾਂ ਬਰਸਾਂ ਪਿਛੋਂ ਰਾਮ ਜੀ ਘਰ ਆਏ
ਕਦੀ ਖਿਆਲ ਨਾਂ ਕੀਤਾ ਘਰ ਆਉਣ ਵਾਲਾ।
ਕਈ ਸਾਲ ਗੁਜ਼ਰੇ ਘਰੋਂ ਤੁਰਿਆਂ ਨੂੰ
ਕਹਿੜਾ ਮਿਲਿਆ ਈ ਦਿਲ ਪਰਚੌਣ ਵਾਲਾ।

ਛੇਤੀਂ ਆਵਾਂਗਾ ਜਾਂਦੇ ਹੋਏ ਆਖਿਆ ਸੀ
ਚੇਤਾ ਭੁਲਿਆ ਈ ਬਚਨ ਨਿਭਾਉਣ ਵਾਲਾ।
ਕਈ ਪਾਠ ਹੋਏ ਸਵਾ ਲੱਖ ਵਾਲੇ
ਛੇਤੀਂ ਆਵੋ ਹੁਣ ਮੇਲਾ ਫਿਰ ਆਉਣ ਵਾਲਾ।
ਕਈ ਵਾਰ ਏਹ ਦਿਲ ਨੂੰ ਖਿਆਲ ਆਇਆ
ਕਰਾਂ ਭਜਨ ਜੇ ਦਿਆਲੂ ਦਿਆਲ ਹੋਵੇ।
ਮਾਲਾ ਫੇਰੀਆਂ ਵਰਨੀਆਂ ਕਈ ਪਾਠ ਕੀਤੇ
ਜੇ ਕਰ ਇਦਾਂ ਹੀ ਤੇਰਾ ਦੀਦਾਰ ਹੋਵੇ।

ਹਰ ਕੂਕੇ ਦੀ ਕੂਕ ਏ ਆਖ ਦੀ ਏ
ਹੋਇਆ ਦੇਸ਼ ਆਜ਼ਾਦ ਘਰ ਆਵੋ ਛੇਤੀਂ।
ਕਰ ਦੇ ਪੂਰਾ ਔਹ ਬਚਨ ਪ੍ਰਦੇਸੀਆ ਵੇ
ਫੇਰਾ ਵੱਲ ਪੰਜਾਬ ਦੇ ਪਾਓ ਛੇਤੀਂ।
ਸੁਵਾਲੀ ਖੜੇ ਨੇ ਤੱਕਦੇ ਦੇ ਰਾਹ ਤੇਰਾ
ਝੋਲੀ ਦਰਸ ਦਾ ਖੈਰ ਹੁਣ ਪਾਉ ਛੇਤੀਂ।
ਕਈ ਗਏ ਤੇ ਕਈ ਹੁਣ ਜਾਣ ਲੱਗੇ
ਇਹਨਾਂ ਰੂਹਾਂ ਨੂੰ ਦਰਸ ਦਿਖਾਉ ਛੇਤੀਂ।
ਅਸਾਂ ਕਿਤੇ ਨਾਂ ਕਿਤੇ ਤੈਨੂੰ ਲੱਭ ਲੈਣਾਂ
ਭਾਵੇਂ ਰੂਸ ਤੇ ਭਾਵੇਂ ਰੰਗੂਨ ਹੋਵੇਂ।
ਕਰ ਤਰਸ ਤੇ ਆਪੇ ਹੀ ਪਾ ਫੇਰਾ
ਚਾਨਾ ਜਾਵੇ ਸਦਕੇ ਜੇ ਤੇਰਾ ਦੀਦਾਰ ਹੋਵੇ।

ਜੁਗ ਪਲਟਾਊ ਤੇਰਾ ਨਾਮ ਲੈਣ ਸਾਰੇ
ਦੇਸ਼ ਆਜ਼ਾਦੀ ਦਾ ਪੱਥਰ ਰਖਾਇਆ ਸੀ ਤੂੰ।
ਤੇਰੇ ਬਚਨ ਤਾਂ ਸੱਭੇ ਹੋ ਗਏ ਪੂਰੇ
ਬਚਨ ਆਉਣ ਵਾਲਾ ਦਿਲੋਂ ਭੁਲਾਇਆ ਏ ਤੂੰ।
ਮਾਨਾਂ ਵਾਲੇ ਹੋਲੇ ਤੇ ਆਪ ਜਾ ਕੇ
ਮੋਇਆ ਬੱਚਾ ਘੁਮਿਆਰੀ ਦਾ ਜੀਵਾਇਆ ਏ।
ਬੱਚੇ ਕਰਨੀ ਗਲਤੀ ਮਾਪੇ ਬਖਸ਼ ਦੇਂਦੇ
ਭੁਲੇ ਜਾਂਦਿਆਂ ਨੂੰ ਰਾਹਿ ਪਾਇਆ ਏ ਤੂੰ।
ਲੱਖਾਂ ਐਬ ਚਾਨੇ ਵਿਚ ਨਜ਼ਰ ਆਵਨ
ਸੇਵਕ ਆਪਣਾ ਆਪੇ ਬਨਾਇਆ ਏ ਤੂੰ।
ਆਜਾ ਤੇਰਾ ਨਹੀਂ ਕਦੇ ਵੀ ਵੇਹਲ ਹੋਣਾ

ਬੈਠੋ ਘਰ ਆ ਜਿਹੜਾ ਬਨਵਾਇਆ ਏ ਤੂੰ।
ਘਰ ਬੈਠ ਕੇ ਕਰੋ ਅਰਾਮ ਹੁਣ ਤੇ
ਤੇਰਾ ਸਾਡਾ ਥਕੇਵਾਂ ਸਭ ਦੂਰ ਹੋਵੈ।
ਚਾਨਾ ਆਪਣੀ ਜਿੰਦ ਨੂੰ ਵਾਰ ਦੇਵੈ
ਜੇ ਚੀਨੀ ਵਾਲਿਆ ਤੇਰਾ ਦੀਦਾਰ ਹੋਵੈ।



# ਗੁੱਟ ਕਟਵਾਏ ਵੇਖੋ

ਸਿਖੀ ਸਿਦਕ ਨੂੰ ਜਦੋਂ ਸੀ ਪ੍ਰਖਣ ਲਗੇ
ਫੜ ਆਰਾ ਤੇ ਜਿਸਮ ਨੂੰ ਚੀਰਿਆ ਸੀ।
ਵਿਚ ਦੇਗ ਦੇ ਜਿਸਮ ਉਬਾਲ ਕੇ ਤੇ
ਤੱਤੀ ਤਵੀ ਤੇ ਫੇਰ ਬਹਾਲਿਆ ਸੀ।
ਸੱਦ ਨਾਈ ਨੂੰ ਕੇਸ ਸੀ ਲਾਹੁਣ ਲਗੇ
ਕੈਂਚੀ ਫੜ ਕੇ ਰੋਹਬ ਵਖਾਲਿਆ ਸੀ।
ਕੈਂਚੀ ਕਟ ਨਾਂ ਸਕੀ ਇਕ ਵੀ ਰੋਮ ਵੇਖੋ
ਸਣੇ ਕੇਸਾਂ ਦੇ ਖੋਪਰ ਲੁਹਾ ਲਿਆ ਸੀ।
ਸਿਖੀ ਸਿਦਕ ਨੂੰ ਜਿੰਦਾ ਰੱਖਣੇ ਲਈ
ਚੜ ਚਰੱਖੜੀ ਜਿਸਮ ਛਿਲਾਇਆ ਸੀ।
ਮਨੀ ਸਿੰਘ ਨੂੰ ਜਾਣ ਦਾ ਜੱਗ ਸਾਰਾ
ਬੰਦ ਬੰਦ ਦੇ ਤਾਂਈ ਕਟਵਾ ਲਿਆ ਸੀ।
ਧੀਆਂ ਭੈਣਾਂ ਨੂੰ ਵੇਖੋ ਲਹੌਰ ਅੰਦਰ
ਟੋਟੇ ਪੁਤਾਂ ਦੇ ਝੋਲੀ ਪਵਾ ਲਏ ਸੀ।

ਤੇਰੇ ਹੁਕਮ ਨੂੰ ਪਾਤਸ਼ਾਹ ਮੰਨ ਕੇ ਤੇ
ਰੱਸੇ ਫਾਂਸੀ ਦੇ ਹੱਥੀ ਆਪ ਪਾਏ ਵੇਖੋ।
ਮੌਤ ਸਾਮਣੇ ਵੇਖਕੇ ਹੱਸ ਦੇ ਨੇ
ਮੂੰਹ ਆਪਣਾ ਮੌਤ ਛਪਾਏ ਵੇਖੋ।
ਹੁਕਮ ਕਰ ਹਜੂਰ ਸਾਹਿਬ ਤੋਰਿਆ ਸੀ
ਰਾਏ ਸਿੰਘ ਨੂੰ ਸ਼ੇਰੋਂ ਬਚਾਏ ਵੇਖੋ।
ਵਿਚ ਕੋਟਲੇ ਤੋਪਾਂ ਨੂੰ ਬੀੜ ਕੇ ਤੇ
ਕਈ ਦਰਜਨਾਂ ਕੂਕੇ ਉਡਾਏ ਵੇਖੋ।
ਕਈਆਂ ਕੂਕਿਆਂ ਹੁਕਮ ਨੂੰ ਮੰਨਕੇ ਤੇ
ਕਾਲੇ ਪਾਣੀਆਂ ਦੇ ਦੁਖ ਉਠਾਏ ਵੇਖੋ।
ਤੇਰੇ ਹੁਕਮ ਨੂੰ ਬਿਸ਼ਨੇ ਰੱਖ ਜ਼ਿੰਦਾ
ਨਾਲ ਤੇਗ ਦੇ ਗੁਟ ਕਟਵਾਏ ਵੇਖੋ।

# ਪੀਆ ਪ੍ਰਦੇਸੀ ਦੀ ਯਾਦ

ਇਹ ਕਵਿਤਾ ਇਕ ਸਤਿਗੁਰੂ ਰਾਮ ਸਿੰਘ ਜੀ ਦਾ ਵਿਜੋਗੀ ਮਸਤਾਨੀ ਵਿਰਤੀ ਵਿਚ ਆਕੇ ਸਤਿਗੁਰੂ ਜੀ ਨੂੰ ਇਕ ਮੇਹਣੇ ਵਜੋ ਕਹਿ ਰਿਹਾ ਹੈ।

ਮੇਰਾ ਪ੍ਰਦੇਸੀ ਨਾਂ ਆਇਆ
ਜਬ ਸੇ ਗਏ ਪ੍ਰਦੇਸੀ ਪ੍ਰੀਤਮ
ਫੇਰਾ ਮੂਲ ਨਾਂ ਪਾਇਆ।
ਮੇਰਾ ਪ੍ਰਦੇਸੀ ਨਾ ਆਇਆ

ਕਹਿ ਗਏ ਸੀ ਖਤ ਜਾਂਦਾ ਹੀ ਪਾਊਂ
ਖਤ ਪਾਕੇ ਦਿਲ ਸਭ ਦਾ ਹੀ ਲਾਊਂ
ਸਾਨੂੰ ਇਕ ਵੀ ਖਤ ਨਾਂ ਆਇਆ।
ਮੇਰਾ ਪ੍ਰਦੇਸੀ ਨਾ ਆਇਆ

ਖਤ ਉਡੀਕ ਦੇ ਅਖੀਆਂ ਵੀ ਹਾਰੀ
ਕਿਆ ਕਰੇ ਮੇਰੀ ਜਿੰਦ ਵਿਚਾਰੀ
ਯਾਦ ਤੇਰੀ ਨੇ ਮੈਨੂੰ ਕਮਲਾ ਕੀਤਾ
ਮੈਨੂੰ ਰੋਗ ਅਵੱਲੜਾ ਲਾਇਆ।
ਮੇਰਾ ਪ੍ਰਦੇਸੀ ਨਾ ਆਇਆ

ਮੇਹਣੇ ਦੇਂਦੀ ਦੁਨੀਆ ਸਾਰੀ
ਦਿਲ ਮੇਰੇ ਵਿਚ ਚਲਦੀ ਆਰੀ
ਹੰਝੂ ਕੇਰੇ ਇਹ ਅੱਖ ਵਿਚਾਰੀ
ਇਨ੍ਹਾਂ ਅੱਖੀਆਂ ਨੇ ਮੀਂਹ ਵਰਸਾਇਆ।
ਮੇਰਾ ਪ੍ਰਦੇਸੀ ਨਾ ਆਇਆ

ਆਪ ਤਾਂ ਮੱਲਿਆ ਦੇਸ ਬਿਗਾਨਾ
ਦੁਖ ਨਾਂ ਤੂੰ ਮੇਰੇ ਦਿਲ ਦਾ ਜਾਨਾ
ਜੀਨਾ ਮੈਂ ਮੰਨ ਨੂੰ ਕਰਕੇ ਬਹਾਨਾ
ਹੁਣ ਸੁਵਾਸ ਹੈ ਆਖਰੀ ਆਇਆ।
ਮੇਰਾ ਪ੍ਰਦੇਸੀ ਨਾ ਆਇਆ

ਏ ਮੰਨ ਮੇਰੇ ਦਸ ਤਾਂ ਮੈਨੂੰ

ਰੋਣਾ ਕਿਉਂ ਕਿਆ ਦੁਖ ਹੈ ਤੈਨੂੰ
ਕੰਤ ਨਾਂ ਆਵੈ ਮਰੀਏ ਹਾਵੈ
ਇਸ ਗਲ ਤੋਂ ਦਿਲ ਘਬਰਾਇਆ।
ਮੇਰਾ ਪ੍ਰਦੇਸੀ ਨਾ ਆਇਆ

ਯਾਦ ਤੇਰੀ ਵਿਚ ਸਤਿਗੁਰੂ ਮੇਰੇ
ਕੀਤੇ ਪਾਠ ਜੱਗ ਤੇ ਹਵਨ ਬਥੇਰੇ
ਕਰਦੇ ਹਾਂ ਉਹੀ ਜੋ ਆਪ ਫੁਰਮਾਇਆ
ਫਿਰ ਭੀ ਆਪ ਨਾਂ ਦਰਸ ਦਿਖਾਇਆ।
ਮੇਰਾ ਪ੍ਰਦੇਸੀ ਨਾ ਆਇਆ

ਖੁਸ਼ੀਆਂ ਕਰਾਂ ਕਿਆ ਸਗਨ ਮਨਾਵਾਂ
ਕੈਸੇ ਮੈਂ ਆਪਣਾ ਦਿਲ ਪ੍ਰਚਾਵਾਂ
ਕਿਹਾ ਮੈਂ ਤੇਰਾ ਸਭ ਕੁਝ ਮੰਨਾ
ਤੈਨੂੰ ਫਿਰ ਭੀ ਤਰਸ ਨਾਂ ਆਇਆ।
ਮੇਰਾ ਪ੍ਰਦੇਸੀ ਨਾ ਆਇਆ

ਭੁਲਦਾ ਨਾਂ ਦਿਨ ਉਹ ਜਦੋਂ ਸੀ ਤੁਰ ਗਏ
ਬੈਠ ਗੱਡੇ ਤੇ ਰੋਂਦੀ ਸੰਗਤ ਛਡ ਗਏ
ਪਤਾ ਨਾਂ ਲਗਦਾ ਕਿਥੇ ਮੈਂ ਜਾਂਵਾਂ
ਇਸੇ ਗਮ ਨੇ ਦਿਲ ਨੂੰ ਖਾਇਆ।
ਮੇਰਾ ਪ੍ਰਦੇਸੀ ਨਾ ਆਇਆ

ਅਖੀਆਂ ਤੱਕ ਤੱਕ ਹਾਰੀਆਂ ਤੈਨੂੰ
ਘੁਮਨ ਘੇਰੀਆਂ ਆਵਣ ਮੈਨੂੰ
ਜੀਆ ਅਗਨ ਬਰਾਬਰ ਤਪੇ
ਵੇ ਤੂੰ ਅਜੇ ਵੀ ਨਾਂ ਮੁਖੜਾ ਵਖਾਇਆ।
ਮੇਰਾ ਪ੍ਰਦੇਸੀ ਨਾ ਆਇਆ

ਔਂਸੀਆਂ ਪਾਵਾਂ ਮੈਂ ਸਗਨ ਮਨਾਵਾਂ
ਕਈ ਤਰਾਂ ਦੇ ਮੈਂ ਕਾਗ ਉਡਾਵਾਂ
ਧੂਪ ਦੀਪ ਕਰ ਪਲੰਗ ਡਹਾਂਵਾਂ
ਉਤੇ ਦਿਲ ਦਾ ਮੈਂ ਆਸਣ ਵਛਾਇਆ।

ਮੇਰਾ ਪ੍ਰਦੇਸੀ ਨਾ ਆਇਆ

ਪਿਛੋਂ ਸੀ ਕੀਤੀ ਤਪਸਿਆ ਭਾਰੀ
ਸਤਿਗੁਰੂ ਹਰੀ ਸਿੰਘ ਸੰਗਤ ਤਾਰੀ
ਚੜੀ ਰਵੇ ਜੀ ਦਿਲ ਨਾਮ ਖੁਮਾਰੀ
ਇਨ੍ਹਾਂ ਗੁਰਾਂ ਨੇ ਵੀ ਇਹੋ ਫਰਮਾਇਆ।
ਮੇਰਾ ਪ੍ਰਦੇਸੀ ਨਾ ਆਇਆ

ਵੱਡੇ ਪ੍ਰਤਾਪੀ ਸਤਿਗੁਰੂ ਪਿਆਰੇ
ਬਾਹੋਂ ਫੜ ਫੜ ਪਾਪੀ ਸੀ ਤਾਰੇ
ਵਿਚ ਵਿਜੋਗ ਦੇ ਕਰਨ ਇਸ਼ਾਰੇ
ਉਚੀ ਬਾਂਹ ਕਰ ਮੁਖੋਂ ਏ ਸੁਣਾਇਆ।
ਮੇਰਾ ਪ੍ਰਦੇਸੀ ਨਾ ਆਇਆ

ਯਾਦ ਤੇਰੀ ਵਿਚ ਧਿਆਨ ਨੂੰ ਧਰਕੇ
ਕਈ ਲਖਾਂ ਦੇ ਪਾਠਾਂ ਨੂੰ ਕਰਕੇ
ਸਾਧ ਸੰਗਤ ਨੂੰ ਇਕੱਠਿਆਂ ਕਰਕੇ
ਸੁਚ ਸੋਧ ਦਾ ਹਵਨ ਕਰਾਇਆ।
ਮੇਰਾ ਪ੍ਰਦੇਸੀ ਨਾ ਆਇਆ

ਸਾਡੀ ਖਾਤਿਰ ਸਤਿਗੁਰੂ ਪਿਆਰੇ
ਲੱਖਾਂ ਹੀ ਤੰਨ ਤੇ ਕਸ਼ਟ ਸਹਾਰੇ
ਜ਼ੁਲਮ ਪਾਪ ਨੂੰ ਤੇ ਲਾਇਆ ਕਿਨਾਰੇ
ਵੇ ਸੁਹਣਾਂ ਨਾਮਧਾਰੀ ਪੰਥ ਚਲਾਇਆ।
ਮੇਰਾ ਪ੍ਰਦੇਸੀ ਨਾ ਆਇਆ

ਰਾਤ ਨੂੰ ਤਾਰੇ ਮੈਂ ਗਿਣਦਾ ਰਹਿੰਦਾ
ਨਾਮ ਨੂੰ ਜਪਦਾ ਮੈਂ ਉਠਦਾ ਬਹਿੰਦਾ
ਲੋਕੀ ਕੂਕਾ ਕੂਕਾ ਆਖਣ ਮੈਨੂੰ
ਵੇ ਤੂੰ ਕੂਕ ਨਾਂ ਸੁਣ ਕੇ ਆਇਆ।
ਮੇਰਾ ਪ੍ਰਦੇਸੀ ਨਾ ਆਇਆ

ਰਲ ਮਿਲ ਸਖੀਆਂ ਖੁਸ਼ੀਆਂ ਮਨਾਂਵਣ

ਮੈਨੂੰ ਨਾਂ ਆਪਣੇ ਵਿਚ ਰਲਾਵਣ
ਪੀਗਾਂ ਝੂਟਨ ਗੀਤ ਸੁਣਾਇਆ
ਮੇਹਿਣੇ ਦੇ ਦੇ ਮੈਨੂੰ ਉਹ ਆਖਣ।
ਵੇ ਤੇਰਾ ਪ੍ਰਦੇਸੀ ਕਿਉਂ ਨਹੀ ਆਇਆ
ਮੇਰਾ ਪ੍ਰਦੇਸੀ ਨਾ ਆਇਆ

ਆਈ ਦਿਵਾਲੀ ਗਈ ਦੀਵਾਲੀ
ਮੈਂ ਝੂਠਾ ਕਿਉਂ ਮੰਨ ਪ੍ਰਚਾਇਆ
ਗਲ ਵਿਚ ਕੇਸ ਨੈਨਾਂ ਵਿਚ ਹੰਝੂ
ਚਾਨਾ ਮੈਂ ਜੋਗਨਾ ਭੇਸ ਬਣਾਇਆ।
ਮੇਰਾ ਪ੍ਰਦੇਸੀ ਨਾ ਆਇਆ

ਸੁਣ ਪ੍ਰਦੇਸੀ ਭੁਲ ਨਾਂ ਜਾਣਾ
ਵਾਦਾ ਕੀਆ ਜੋ ਵਹੁ ਵਾਦਾ ਨੀਬਾਣਾ
ਕਹਿੰਦੇ ਸੀ ਇਸੇ ਦੇਹੀ ਵਿਚ ਆਂਵਾਂ
ਫਿਰ ਸਾਨੂੰ ਕਿਉਂ ਜਿਆਦਾ ਤੜਫਾਇਆ
ਮੇਰਾ ਪ੍ਰਦੇਸੀ ਨਾ ਆਇਆ।

੦੨-੧੧-੧੯੭੨



# ਗਲ ਸੁਣ ਜਾ ਤੂੰ ਚੀਨੀ ਅਸਵਾਰ ਵੇ

ਚਾਨਾ ਤੈਨੂੰ ਵਾਜਾਂ ਮਾਰਦਾ
ਅੱਜ ਨਹੀ ਪੇਸ਼ ਦਾਤਾ ਹੁਣ ਮੇਰੇ ਕੋਲ ਵੇ।
ਸਚ ਮੈਂ ਸੁਣਾਵਾਂ ਤੈਨੂੰ ਅੱਜ ਮੁਖੋ ਬੋਲ ਵੇ।
ਝੋਲੀ ਭਰਦੇ ਤੂੰ ਧੜੀਆਂ ਨੂੰ ਤੋਲ ਕੇ ਵੇ।
ਚਾਨਾ ਤੈਨੂੰ ਵਾਜਾਂ ਮਾਰਦਾ

ਮੁਲ ਨਹੀ ਅੱਜ ਇਸ ਚਾਨੇ ਦਾ ਆਨਾ ਵੇ
ਕਸ਼ਟਾਂ 'ਚ ਫਸ ਗਿਆ ਤੇਰਾ ਮਰਦਾਨਾ ਵੇ।
ਤਪਦੇ ਕੜਾਹਿ ਅਜ ਠੰਡੇ ਠਾਰ ਕਰ ਵੇ
ਮੈਨੂੰ ਹੋਈ ਅਜ ਡਾਢੀ ਤੇਰੀ ਲੋੜ ਵੇ।
ਚਾਨਾ ਤੈਨੂੰ ਵਾਜਾਂ ਮਾਰਦਾ

ਦੇਵਲੂਤ ਸਜਨ ਠੱਗ ਲੱਖਾਂ ਤੇ ਤਾਰੇ ਵੇ
ਡੁਬਦੇ ਸੀ ਬੰਦੇ ਆਪ ਲਾਏ ਤੂੰ ਕਿਨਾਰੇ ਵੇ।
ਇਕ ਦੀ ਕੀ ਗਲ ਕਰਾਂ ਲਖਾਂ ਠੱਗ ਤਾਰੇ ਵੇ
ਸੱਚੀ ਗਲ ਆਖ ਲਾਵੇ ਕਿਸੇ ਨੂੰ ਨਾਂ ਲਾਰੇ ਵੇ।
ਜਰਾ ਮੈਨੂੰ ਵੀ ਆ ਦਰਸ ਦਿਖਾਲ ਵੇ
ਚਾਨਾ ਤੈਨੂੰ ਵਾਜਾਂ ਮਾਰਦਾ

ਅਰਸ਼ਾਂ ਤੇ ਦਾਤਾ ਇਕ ਚੰਨ ਤੇ ਚੜਾਇਆ ਵੇ
ਦੂਜਾ ਚੰਨ ਜੱਸਾ ਸਿੰਘ ਘਰ ਆਇਆ ਵੇ।
ਤਾਰਿਆਂ ਦੇ ਵਿਚ ਆਪ ਉਸ ਨੂੰ ਸੁਹਾਇਆ ਵੇ
ਇਸ ਚਾਨੇ ਦਾ ਵੀ ਜਨਮ ਸੁਧਾਰ ਦੇ ਵੇ।

ਤਾਰਿਆ ਤੂੰ ਜਾਕੇ ਦਾਤਾ ਵੱਲੀ ਉਹ ਕੰਧਾਰੀ ਸੀ
ਤੁਰ ਗਿਆ ਆਪ ਜਦੋਂ ਆਈ ਮੇਰੀ ਵਾਰੀ ਸੀ।
ਰਾਹੀ ਜਾਂਦਿਆ ਤੂੰ ਚੀਨੀ ਨੂੰ ਖਲਾਰ ਦੇ ਵੇ
ਚਾਨਾ ਤੈਨੂੰ ਵਾਜਾਂ ਮਾਰਦਾ।

# ਚੀਨੀ ਵਾਲੇ ਦਾ ਪ੍ਰਕਾਸ਼

ਅਜ ਆਏ ਬਸੰਤ ਦੇ ਦਿਨ ਸੋਹਣੇ
ਭੈਣੀ ਸਾਹਿਬ ਵਿਚ ਲਿਆ ਅਵਤਾਰ ਸਤਿਗੁਰੂ।
ਮੁਰਦਾ ਜੀਆਂ ਨੂੰ ਹੌਂਸਲਾ ਕੁਝ ਹੋਇਆ
ਆਇਆ ਅਜ ਸਾਡਾ ਮਦਦਗਾਰ ਸਤਿਗੁਰੂ।
ਦਇਆ ਧਰਮ ਉਡੇ ਜੇੜ੍ਹੇ ਖੰਭ ਲਾਕੇ
ਵੇਖ ਰਿਹਾ ਸੀ ਜੋ ਸਭ ਕੁਝ ਸਤਿਗੁਰੂ।
ਸੂਰਜ ਚੜੇ ਤੇ ਹੋਏ ਪ੍ਰਕਾਸ਼ ਜਿਵੇਂ
ਦੂਰ ਕੀਤਾ ਏ ਵੇਖੋ ਅੰਧਿਆਰ ਸਤਿਗੁਰੂ।
ਜਦੋਂ ਹੋਇਆ ਪ੍ਰਕਾਸ਼ ਤਾਰੇ ਛੁਪ ਗਏ
ਵਾਂਗ ਹਵਾ ਉਡਾਈ ਧੰਦੂਕਾਰ ਸਤਿਗੁਰੂ।
ਅਕਾਲ ਪੁਰਖ ਨੇ ਸੁਣੀ ਪੁਕਾਰ ਸਾਡੀ
ਆਇਆ ਬਾਰਵਾਂ ਜਾਂਮਾਂ ਏ ਧਾਰ ਸਤਿਗੁਰੂ।
ਅਰਸ਼ੋਂ ਫੁਲ ਵਰਸਾਏ ਨੇ ਰਿਸ਼ੀ ਮੁਨੀਂਆਂ
ਸੱਭੇ ਕਰਦੇ ਸਨ ਜੈ ਜੈ ਕਾਰ ਸਤਿਗੁਰੂ।
ਦਸਵੇਂ ਗੁਰੂ ਪਿਛੋਂ ਸਿਖੀ ਬਿਗੜ ਗਈ ਸੀ
ਲਿਆ ਸਿਖੀ ਨੂੰ ਆ ਕੇ ਬਚਾ ਸਤਿਗੁਰੂ।
ਪਿੰਡ ਲਾਗਲੇ ਤੇ ਵੇਖੋ ਨਗਰ ਵਾਸੀ
ਦਰਸ਼ਨ ਕਰਕੇ ਜਾਣ ਬਲਿਹਾਰ ਸਤਿਗੁਰੂ।
ਗੱਊਆਂ ਚਾਰੀਆਂ ਹੱਟੀ ਵੀ ਪਾਈ ਵੇਖੋ
ਖੇਡਾਂ ਖੇਡੀਆਂ ਨਾਨਕ ਦੇ ਵਾਂਗ ਸਤਿਗੁਰੂ।
ਖੇਡਾਂ ਖੇਡਦੇ ਬਹੁਤ ਅਨੋਖੀਆਂ ਏ
ਵੇਖਣ ਵਾਲੇ ਵੀ ਜਾਣ ਹੈਰਾਨ ਸਤਿਗੁਰੂ।
ਬੀਤੀ ਉਮਰ ਜੋ ਸਭ ਸਵਾਰ ਦਿਤੀ
ਬਾਕੀ ਰਹਿੰਦੀ ਜੋ ਦੇਵੋ ਸੁਧਾਰ ਸਤਿਗੁਰੂ।

ਸਿਜਦਾ ਨਾਲ ਸਤਿਕਾਰ ਦੇ ਝੁਕ ਕੀਤਾ
ਮੁਸਲਮਾਨ ਵੀ ਹੋਏ ਸੇਵਾ ਦਾਰ ਬਾਪੂ।
ਪਿਤਾ ਜੱਸਾ ਸਿੰਘ ਨੇ ਹੱਟੀ ਬੈਠਾਲ ਦਿਤਾ
ਮੁਖੋਂ ਤੇਰਾ ਹੀ ਤੇਗ ਸੁਣਾਏ ਬਾਪੂ।
ਸਾਧਾਂ ਸੰਤਾਂ ਦੇ ਨਾਲ ਪਿਆਰ ਪਾਇਆ

ਭੁਖ ਸਾਧਾਂ ਦੀ ਦਿਤੀ ਮਿਟਾ ਬਾਪੂ।
ਨੈਣ ਖੋਲਕੇ ਜਿਸ ਤੇ ਝਾਤ ਪਾਈ
ਚਰਨੀਂ ਡਿਗਿਆ ਆ ਸਰਦਾਰ ਬਾਪੂ।
ਕੀ ਜਾਣਦੇ ਸੀ ਮੂਰਖ ਲੋਕ ਚਾਨਾ
ਸਾਡੀ ਵਿਗੜੀ ਸਵਾਰੇ ਤਕਦੀਰ ਬਾਪੂ।
ਵੇਖ ਵਿਹਮਾਂ ਵਿਚ ਜਕੜੀ ਹੋਈ ਦੁਨੀਆਂ
ਕੀਤਾ ਸੱਚ ਦਾ ਆ ਪ੍ਰਚਾਰ ਬਾਪੂ।
ਹਰਦਵਾਰ ਜਾ ਕੇ ਕੁੰਭ ਵੇਖਦੇ ਨੇ
ਡੁਬਦੇ ਬੰਦਿਆਂ ਪਾਰ ਲੰਘਾਏ ਬਾਪੂ।
ਡੁਬਦੇ ਚਾਨੇ ਨੂੰ ਪਾਰ ਲਗਾ ਦਿਤਾ
ਧੰਨ ਭਾਗ ਮੇਰੇ ਮੈਂ ਜਾਵਾਂ ਬਲਿਹਾਰ ਬਾਪੂ।
ਜਿਨ੍ਹਾਂ ਰਾਹਾਂ ਵਿਚੋਂ ਆਪ ਲੰਘਦੇ ਸੀ
ਉਹੋ ਧੂਰ ਮੈਂ ਮੱਥੇ ਚੁਕ ਲਾਈ ਬਾਪੂ।
ਉਸ ਧੂਰ ਨੇ ਜਨਮ ਸਵਾਰ ਦਿਤਾ
ਮੈਂ ਜਾਂਵਾਂ ਸਦਕੇ ਸੈਂਕੜੇ ਵਾਰ ਬਾਪੂ।



# ਦੇਕੇ ਨਾਮ ਤੇ ਜਨਮ ਸੁਧਾਰ ਦਿਤਾ

ਅਠਾਂਰਾਂ ਸੌ ਬਹੱਤਰ ਵੀਰਵਾਰ ਦਿਨ ਸੋਹਣਾ
ਚੜਿਆ ਸੂਰਜ ਅੰਧੇਰਾ ਗੁਵਾ ਦਿਤਾ।
ਜੋਤ ਗੁਰੂਆਂ ਦੀ ਜੱਗ ਤੇ ਰਵੈ ਜੱਗਦੀ
ਇਸ ਜੋਤ ਨੇ ਸਾਰਾ ਸਮਝਾ ਦਿਤਾ।
ਕਿਰਤ ਕਰੋ ਤੇ ਵੰਡ ਕੇ ਛਕੋ ਸਾਰੇ
ਸੱਚਾ ਹੁਕਮ ਏ ਸਤਿਗੁਰੂ ਸੁਣਾ ਦਿਤਾ।
ਨਾਮ ਸਿਮਰੋ ਤੇ ਗੁਰਾਂ ਦਾ ਜਸ ਗਾਵੋ
ਸਾਰੇ ਜੱਗ ਢੰਢੋਰਾ ਏ ਫਿਰਾ ਦਿਤਾ।
ਕਿਹੜਾ ਉਪਮਾ ਕਰੇ ਬਿਆਨ ਤੇਰੀ
ਉਲਝੇ ਸਾਰੇ ਇਤਹਾਸ ਨੂੰ ਮੁੜ ਬਦਲ ਦਿਤਾ।
ਭੁਲੇ ਭਟਕੇ ਤੇ ਗੁਰਾਂ ਤੋਂ ਟੁਟਿਆਂ ਨੂੰ
ਦੇਕੇ ਨਾਮ ਤੇ ਜਨਮ ਸੁਧਾਰ ਦਿਤਾ।
ਦੀਵਾ ਬੁਝਿਆ ਸੱਚੇ ਗੁਰੂ ਗਿਆਨ ਵਾਲਾ
ਕੀਤਾ ਤਰਸ ਤੇ ਇਹਨੂੰ ਜੱਗਾ ਦਿਤਾ।
ਮੇਰੀ ਕਲਮ ਨਿਮਾਣੀ ਕੀ ਲਿਖਣ ਜੋਗੀ
ਆਪੇ ਚਾਨੇ ਨੂੰ ਤੁਹੀਓ ਗਿਆਨ ਦਿਤਾ।
ਮੁਰਦਾ ਕੌਮ ਨੂੰ ਨਾਮ ਦੀ ਦਾਤ ਦੇਕੇ
ਮੁੜ ਤੇ ਗਿਦੜੋਂ ਸ਼ੇਰ ਬਣਾ ਦਿਤੇ।
ਮਰਿਆਂ ਕੁਚਲਿਆਂ ਦੇਸ਼ ਦੇ ਪੁਜਾਰੀਆਂ ਦੇ
ਹੱਥੀਂ ਲਾ ਚੱਪੂ ਬੇੜੇ ਉਨਾਂ ਦੇ ਤਾਰ ਦਿਤੇ।
ਤੇਰੀ ਮੇਹਰ ਸਦਕਾ ਕੂਕਾ ਪੰਥ ਵੇਖੋ
ਝੰਡੇ ਨਾਮ ਦੇ ਵਿਚ ਲੰਡਨ ਝੁਲਾ ਦਿਤੇ।
ਪਾਸਾ ਪਰਤਿਆ ਧਰਤੀ ਨੂੰ ਹੋਸ਼ ਆਈ
ਦਰਸ਼ਨ ਦੇਕੇ ਸਭ ਦੁਖ ਮਿਟਾ ਦਿਤੇ।
ਪੂਰਬ ਚੜਦੇ ਅਤੇ ਪੱਛਮ ਵਲ ਲਹਿੰਦੇ
ਤੇਰੇ ਨਾਮ ਦੇ ਡੰਕੇ ਵਜਾ ਦਿਤੇ।
ਚਾਨਾ ਮੰਨੇਗਾ ਹੁਣ ਬ੍ਰਹਿਮੰਡ ਸਾਰਾ
ਝੂਠੇ ਝੂਠ ਦੇ ਸ਼ੰਕੇ ਉਡਾ ਦਿਤੇ।

# ਅਰਸ਼ਾਂ ਤੋਂ ਜੋਤ ਇਕ ਆਈ ਏ

ਅਜ ਦੁਨੀਆਂ ਸਾਰੀ ਝੂਮ ਉਠੀ
ਅਰਸ਼ਾਂ ਤੋਂ ਜੋਤ ਇਕ ਆਈ ਏ।
ਸਭ ਝੂਠੇ ਤਾਰੇ ਛੁਪ ਗਏ ਨੇ
ਅਜ ਚਾਨਾ ਚਾਨਣੀ ਆਈ ਏ।
ਅਜ ਦੇਵਤੇ ਜੈ ਜੈ ਕਰਦੇ ਨੇ
ਭੈਣੀ ਸਾਹਿਬ ਨੂੰ ਮਿਲੀ ਵਡਿਆਈ ਏ।
ਅਜ ਰਾਂਈਆਂ ਭੈਣੀ ਸਾਹਿਬ ਅੰਦਰ
ਅਜ ਇਕ ਜੋਤ ਸੁਹਾਣੀ ਆਈ ਏ।

ਜੱਸਾ ਸਿੰਘ ਦੇ ਭਾਗ ਅਜ ਜਾਗੇ ਨੇ
ਮਾਤਾ ਸਦਾ ਕੌਰ ਨੂੰ ਮਿਲੇ ਵਧਾਈ ਏ।
ਅਜ ਦਿਨ ਉਹ ਭਾਂਗਾਂ ਵਾਲਾ ਏ
ਜੁਗੋ ਜੁਗ ਪੀੜੀ ਗੁਰੂ ਚਲਾਈ ਏ।
ਸੁਣੀ ਗਈ ਪੁਕਾਰ ਏ ਦੁਖੀਆਂ ਦੀ
ਜਾਂਮੇ ਬਾਂਰਵੇਂ ਬਸੰਤ ਆ ਚਮਕਾਈ ਏ।
ਸੋਹਣਾ ਚੇਹਰਾ ਤਕ ਕੇ ਸਤਿਗੁਰਾਂ ਦਾ
ਖੁਸ਼ੀ ਹੋਈ ਅਜ ਸਭ ਲੋਕਾਈ ਏ।

ਚੌਂਹ ਅੱਖਰਾ ਨਾਮ ਜਪਾ ਕੇ ਤੇ
ਕਾਂਇਆਂ ਦੁਨੀਆਂ ਦੀ ਆ ਪਲਟਾਈ ਏ।
ਮੂੰਹ ਤਕਦੇ ਝੂਠੇ ਰਹਿ ਗਏ ਨੇ
ਹੁਣ ਸੱਚਿਆਂ ਨੂੰ ਮਿਲੇ ਵਡਾਈ ਏ
ਜੰਗਲ ਵਿਚ ਸੁਤੇ ਸੇਵਕ ਦੇ
ਆ ਪਲ ਵਿਚ ਹੋਏ ਸਹਾਈ ਏ।
ਅਜ ਦਿਨ ਬਸੰਤ ਦਾ ਹੈ ਸੋਹਣਾ
ਕੈਸੀ ਜੱਗਮਗ ਜੋਤ ਜੱਗਾਈ ਏ।

ਅਜ ਕੂਕਿਆਂ ਦੀ ਸੁਣੀ ਪੁਕਾਰ ਗਈ
ਸੱਚੇ ਭਗਤਾਂ ਦਾ ਆਇਆ ਸਹਾਈ ਏ।
ਸੋਹਣਾ ਚੇਹਰਾ ਤੱਕ ਕੇ ਸਤਿਗੁਰੂ ਦਾ

ਸਭ ਧੰਨ ਧੰਨ ਆਖੇ ਲੁਕਾਈ ਏ।
ਸੱਚੇ ਬੰਦੇ ਹੱਸਦੇ ਨੱਚਦੇ ਨੇ
ਝੂਠੇ ਬੰਦਿਆਂ ਦੀ ਕੀਤੀ ਸਫਾਈ ਏ
ਆਪ ਏਕੇ ਦਾ ਝੰਡਾ ਹੱਥ ਫੜਕੇ
ਪਿਛੇ ਕੂਕਿਆਂ ਦੀ ਲਾਇਨ ਲਗਾਈ ਏ।
ਗੁਰਾਂ ਨਾਮ ਜਪਾਇਆ ਚੌਂਹ ਅੱਖਰਾ
ਨਾਮ ਸਦਾ ਏ ਚਾਨਾ ਸਹਾਈ ਏ।



# ਕੋਟਲੇ ਦੀ ਗੜੀ ਨੂੰ ਮੇਰਾ ਪ੍ਰਨਾਮ ਹੈ

ਕੂਕਿਆਂ ਦੇ ਖੂਨ ਨੂੰ ਮੇਰਾ ਪ੍ਰਨਾਮ ਹੈ
ਮਲੇਰ ਕੋਟਲੇ ਮੈਦਾਨ ਤੋਪਾਂ ਆਈਆਂ ਸੱਜ ਕੇ।
ਆਖਦਾ ਕਾਵਨ ਕੂਕਿਆਂ ਨੂੰ ਗੱਜ ਕੇ
ਮਿਟਾ ਦੇਵਾਂ ਜੱਗ ਤੋਂ ਤੁਮਾਰਾ ਨਾਮ ਹੈ।
ਕੋਟਲੇ ਦੀ ਗੜੀ ਨੂੰ ਮੇਰਾ ਪ੍ਰਨਾਮ ਹੈ
ਕੂਕਿਆਂ ਦੇ ਖੂਨ ਨੂੰ ਮੇਰਾ ਪ੍ਰਨਾਮ ਹੈ।

ਵਤਨ ਦੀ ਅਜ਼ਾਦੀ ਤੋਂ ਪ੍ਰਵਾਨੇ ਜਲਦੇ
ਮਾਰ ਮਾਰ ਛਾਲਾਂ ਤੋਪਾਂ ਮੋਹਰੇ ਖਵਦੇ।
ਕੂਕਿਆਂ ਦਾ ਵੇਖੋ ਅਜ ਬਲੀਦਾਨ ਹੈ
ਕੋਟਲੇ ਦੀ ਗੜੀ ਨੂੰ ਮੇਰਾ ਪ੍ਰਨਾਮ ਹੈ।
ਕੂਕਿਆਂ ਦੇ ਖੂਨ ਨੂੰ ਮੇਰਾ ਪ੍ਰਨਾਮ ਹੈ

ਵੇਖੀ ਇਕ ਗਲ ਛੋਟੇ ਜਿਹੇ ਬੀਰ ਦੀ
ਫੜ ਦਾੜੀ ਕਾਵਨ ਦੀ ਦਿਤੀ ਚੀਰ ਸੀ।
ਸਿਖ ਗੁੱਟ ਕੱਟੇ ਨਾਲ ਤਲਵਾਰ ਹੈ
ਕੋਟਲੇ ਦੀ ਗੜੀ ਨੂੰ ਮੇਰਾ ਪ੍ਰਨਾਮ ਹੈ।
ਕੂਕਿਆਂ ਦੇ ਖੂਨ ਨੂੰ ਮੇਰਾ ਪ੍ਰਨਾਮ ਹੈ

ਕੱਦ ਸੀ ਛੋਟਾ ਸਿੰਘ ਵਰਿਆਮ ਦਾ
ਇਕੱਠੇ ਕਰ ਢੀਮ ਥੜਾ ਸੀ ਬਣਾਂਵਦਾ।
ਲੋਕ ਕਹਿੰਦੇ ਸਿਖੀ ਦੀ ਚੜੀ ਅਜ ਪਾਣ ਹੈ
ਕੋਟਲੇ ਦੀ ਗੜੀ ਨੂੰ ਮੇਰਾ ਪ੍ਰਨਾਮ ਹੈ।
ਕੂਕਿਆਂ ਦੇ ਖੂਨ ਨੂੰ ਮੇਰਾ ਪ੍ਰਨਾਮ ਹੈ

ਨਾਭਾ ਪਟਿਆਲਾ ਤੋਪਾਂ ਸੀ ਚਲਾਂਵਦੇ
ਖੁਸ਼ੀ ਖੁਸ਼ੀ ਸਿੰਘ ਤੋਪਾਂ ਮੋਹਰੇ ਆਵਦੇ।
ਹੋਣ ਏ ਸ਼ਹੀਦ ਵੇਖਦਾ ਜਹਾਨ ਹੈ
ਕੋਟਲੇ ਦੀ ਗੜੀ ਨੂੰ ਮੇਰਾ ਪ੍ਰਨਾਮ ਹੈ।
ਕੂਕਿਆਂ ਦੇ ਖੂਨ ਨੂੰ ਮੇਰਾ ਪ੍ਰਨਾਮ ਹੈ

ਆਈ ਜਦੋਂ ਵਾਰੀ ਬਿਸ਼ਨੇ ਏ ਲਾੜੇ ਦੀ
ਮੇਮ ਕਹਿੰਦੀ ਰੱਖੋ ਜਾਨ ਏ ਪਿਆਰੇ ਦੀ।
ਇਨ੍ਹਾਂ ਗਲਾਂ ਤੋਂ ਏ ਬੜਾ ਅਨਜਾਣ ਹੈ
ਕੋਟਲੇ ਦੀ ਗੜੀ ਨੂੰ ਮੇਰਾ ਪ੍ਰਨਾਮ ਹੈ।
ਕੂਕਿਆਂ ਦੇ ਖ਼ੂਨ ਨੂੰ ਮੇਰਾ ਪ੍ਰਨਾਮ ਹੈ

ਛੱਡ ਦੇਵਾਂ ਇਹਨੂੰ ਮੁਖੋਂ ਬੋਲੇ ਸਾਬ ਏ
ਮੈਂ ਨਹੀ ਸਿਖ ਗੁਰੂ ਦਾ ਏ ਕਹੈ ਆਪ ਏ।
ਆਖੀ ਜਿਹੜੀ ਗਲ ਮੈਨੂੰ ਪ੍ਰਵਾਨ ਹੈ
ਕੋਟਲੇ ਦੀ ਗੜੀ ਨੂੰ ਮੇਰਾ ਪ੍ਰਨਾਮ ਹੈ।
ਕੂਕਿਆਂ ਦੇ ਖ਼ੂਨ ਨੂੰ ਮੇਰਾ ਪ੍ਰਨਾਮ ਹੈ

ਹੈਗਾ ਬੇ ਕਸੂਰ ਮੈਨੂੰ ਮੁੰਡਾ ਲਗਦਾ
ਆਖ ਦੇਵੇ ਗੁਰੂ ਉਹ ਮੇਰਾ ਨਹੀ ਲਗਦਾ।
ਇਸ ਤਰਾਂ ਚਾਨਾ ਬਚ ਜਾਵੈ ਜਾਨ ਹੈ
ਕੋਟਲੇ ਦੀ ਗੜੀ ਨੂੰ ਮੇਰਾ ਪ੍ਰਨਾਮ ਹੈ।
ਕੂਕਿਆਂ ਦੇ ਖ਼ੂਨ ਨੂੰ ਮੇਰਾ ਪ੍ਰਨਾਮ ਹੈ

੧੫-੧੦-੧੯੭੮



# ਪ੍ਰਕਾਸ਼ ਸਤਿਗੁਰੂ ਪ੍ਰਤਾਪ ਸਿੰਘ ਜੀ

ਜਦ ਗੁਰੂ ਪ੍ਰਤਾਪ ਸਿੰਘ ਪ੍ਰਗਟਿਆ
ਖੁਸ਼ੀ ਹੋਈ ਵਿਚ ਸੰਸਾਰ ਦੇ।
ਸਭ ਆਸਾਂ ਮਨਸਾਂ ਪੂਰਨ ਕਰਦਾ
ਜੋ ਸ਼ਰਧਾ ਵਾਨ ਰਿਦੈ 'ਚ ਧਾਰ ਦੇ।
ਜਿਨ੍ਹਾਂ ਦਰਸ਼ਨ ਪਾਏ ਸਤਿਗੁਰਾਂ ਦੇ
ਉਹਨਾਂ ਸਿਖੇ ਬਚਨ ਪਿਆਰ ਦੇ।
ਜਿਨਾਂ ਚਰਨੀ ਮਸਤਕ ਟੇਕਿਆ
ਗੁਰ ਤਕਦੀਰਾਂ ਗਏ ਸੁਵਾਰ ਦੇ।
ਮੇਰਾ ਸਤਿਗੁਰੂ ਹੀਰਾ ਸੱਚ ਦਾ
ਹੋਰ ਝੂਠੇ ਕੱਚ ਬਜ਼ਾਰ ਦੇ।
ਜੋ ਮੂਰੱਖ ਕਰਨ ਬਖੀਲੀਆਂ
ਉਹ ਪਲ ਵਿਚ ਬਾਜੀ ਹਾਰ ਦੇ।
ਜੋ ਖਾਂਦੇ ਪੀਂਦੇ ਮਾਸ ਸ਼ਰਾਬ ਨੂੰ
ਵਿਚ ਹਉਮੇਂ ਵਕਤ ਗੁਜ਼ਾਰ ਦੇ।
ਨਾ ਚਾਨਾ ਉਹ ਬਖਸ਼ੇ ਜਾਣਗੇ
ਜੋ ਨਿੰਦਕ ਗੁਰੂ ਦਰਬਾਰ ਦੇ।

ਜੋ ਮਰਯਾਦਾ ਬਣਾਈ ਸਤਿਗੁਰਾਂ ਨੇ
ਉਹ ਸਭ ਦੁਨੀਆਂ ਨੂੰ ਤਾਰ ਦੀ
ਜੋ ਕਰਨੀ ਕੀਤੀ ਸਤਿਗੁਰੂ ਜੀ ਨੇ
ਉਥੇ ਝੂਠੀ ਕਰਨੀ ਹਾਰ ਦੀ
ਮੈਂ ਵੇਖੀ ਅੰਦਰ ਉਸ ਦੇ ਵਸਦੀ
ਉਹੋ ਭਲਾਈ ਸਭ ਸੰਸਾਰ ਦੀ।
ਇਹ ਗਲ ਤੂੰ ਸੋਚ ਵਿਚਾਰ ਲੈ ਚਾਨਾ
ਇਹ ਗੁਰ ਸੰਗਤ ਤੇਜ ਸੁਵਾਰ ਦੀ।

ਤੇਰੇ ਦਰ ਦੇ ਉਤੇ ਆਉਂਦੇ ਜੋ
ਮੂਹੋਂ ਮੰਗੀਆਂ ਮੁਰਾਦਾਂ ਪਾਉਂਦੇ ਨੇ।
ਸਤਿਗੁਰੂ ਜੀ ਤੈਂ ਤਾਰਿਆ ਠੱਗਾਂ ਚੋਰਾਂ ਨੂੰ
ਇਹ ਗਲ ਵੇਦ ਪੁਰਾਨ ਬਤਾਂਦੇ ਨੇ।

ਨਾਰਦ ਮੁਨੀ ਅਵਤਾਰ ਜੋ ਸਾਰੇ ਨੇ
ਸਭ ਤੇਰੇ ਜੱਸ ਨੂੰ ਗਾਂਦੇ ਨੇ।
ਤੈਂ ਨਰਕੀ ਜਾਂਦੇ ਮੋੜ ਲਏ
ਜੋ ਚਰਨੀ ਤੇਰੀ ਆਂਦੇ ਨੇ।
ਹੁਣ ਦਾ ਬੀਜਿਆ ਮਿਲਨਾ ਅੱਗੇ
ਸਭ ਪਿਛਲਾ ਬੀਜਿਆ ਹੁਣ ਖਾਂਦੇ ਨੇ।
ਜਿਨ੍ਹਾਂ ਅੱਖੀਆਂ ਤੈਨੂੰ ਪਹਿਚਾਨ ਲਿਆ
ਉਹ ਚਾਰ ਪਦਾਰਥ ਪਾਂਦੇ ਨੇ।
ਜਿਨ੍ਹਾਂ ਪ੍ਰੇਮ ਕੀਆ ਤਿਨਾਂ ਤੂੰ ਪਾਇਆ
ਕਈ ਵਿਚੇ ਹੀ ਗੋਤੇ ਖਾਂਦੇ ਨੇ।
ਕਈ ਕਹਿੰਦੇ ਮੂਰਖ ਲੋਕ ਚਾਨਾ
ਭਗਵਾਨ ਬਦਲਦੇ ਰਹਿੰਦੇ ਨੇ।
ਭਗਵਾਨ ਤਾਂ ਰਹਿੰਦਾ ਇਕੋ ਸਦਾ
ਇਹ ਚੋਲੇ ਬਦਲਦੇ ਰਹਿੰਦੇ ਨੇ।
ਕਦੀ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ
ਕਦੀ ਗੁਰੂ ਬਾਲਕ ਗੁਰੂ ਰਾਮ ਕਹਿੰਦੇ ਨੇ।
ਕਦੀ ਗੁਰੂ ਹਰੀ ਸਿੰਘ ਕਦੀ ਗੁਰ ਪ੍ਰਤਾਪ ਸਿੰਘ ਜੀ
ਕਦੀ ਗੁਰੂ ਜਗਜੀਤ ਸਿੰਘ ਜੀ ਆ ਬਹਿੰਦੇ ਨੇ।
ਚਾਨਾ ਤੂੰ ਗੁਰੂਆਂ ਨੂੰ ਸੁਖੀ ਨਾਂ ਸਮਝੀ
ਏ ਕਈ ਲਖਾਂ ਦੁਖਾਂ ਨੂੰ ਸਹਿੰਦੇ ਨੇ।



# ਗੁਰੂ ਪ੍ਰਤਾਪ ਸਿੰਘ ਤੇਰੀ ਕਥਾ ਹੀ ਨਿਰਾਲੀ ਹੈ

ਆਪਣੇ ਖਿਆਲ ਨਾਲ ਵੇਖਿਆ ਜਹਾਨ ਵਿਚ
ਗੁਰੂ ਪ੍ਰਤਾਪ ਸਿੰਘ ਤੇਰੀ ਕਥਾ ਹੀ ਨਿਆਰੀ ਸੀ।
ਧੁਰ ਦਰਗਾਹੋਂ ਲੈਕੇ ਸੱਚੇ ਜੋ ਖਿਆਲ ਆਇਆ
ਗੁਰੂ ਹਰੀ ਸਿੰਘ ਵਾਲੀ ਕਾਰ ਆ ਸੰਭਾਲੀ ਸੀ।
ਗੁਰੂ ਰਾਮ ਸਿੰਘ ਜੀ ਨੇ ਲੰਗਰ ਚਲਾਇਆ ਸੀ ਜੋ
ਸੈਂਕੜੇ ਤਦਾਦ ਵਿਚ ਪੰਗਤ ਬਹਾਲੀ ਸੀ।
ਹਿਰਦਾ ਪਹਾੜ ਜੇਡਾ ਬੋਲਦਾ ਸੀ ਸੱਚੇ ਬੋਲ
ਭਰ ਦੇਂਦਾ ਝੋਲੀ ਜੋ ਦਰ ਆਂਵਦਾ ਸੁਵਾਲੀ ਸੀ।
ਸੁੱਚ ਸੋਧ ਬਾਣੀ ਵਾਲਾ ਰਾਹ ਸੀ ਚਲਾ ਦਿੱਤਾ
ਆਲੀਸ਼ਾਨ ਜੱਗ ਵਿਚ ਰੌਣਕ ਵਖਾਲੀ ਸੀ।
ਅੱਖੀਂ ਨਾਂ ਵੇਖੇ ਜਿਨ੍ਹੇ ਅੱਗੇ ਗੁਰੂ ਆਏ ਇਥੇ
ਗੁਰੂ ਪ੍ਰਤਾਪ ਸਿੰਘ ਤੇਰੀ ਕਥਾ ਹੀ ਨਿਰਾਲੀ ਹੈ।

ਕਰਨ ਬਦਫੈਲੀਆਂ ਜੋ ਸੰਤ ਸੀ ਬਣਾ ਦਿੱਤੇ
ਜਪ ਪ੍ਰਯੋਗ ਵਾਲੀ ਰੀਤ ਸੀ ਚਾਲਾਈ ਕਿਨ।
ਸੈਂਕੜੇ ਜੋ ਸਾਲ ਅਸੀਂ ਰਹੇ ਸੀ ਗੁਲਾਮੀ ਵਿਚ
ਚਾਲੀ ਅਤੇ ਸਤ 'ਚ ਅਜ਼ਾਦੀ ਸੀ ਵਖਾਈ ਕਿਨ।
ਜੀਵਾਂ ਦੇ ਉਧਾਰ ਲਈ ਸੋਚਿਆ ਮੈਂ ਕਈ ਵਾਰੀ
ਸਵਾ ਲੱਖ ਪਾਠਾਂ ਵਾਲੀ ਲੜੀ ਸੀ ਚਲਾਈ ਕਿਨ।
ਕੀਤੇ ਇਸ਼ਨਾਨ ਬਿਨਾ ਪਾਠ ਤੁਸੀਂ ਕਰਨਾ ਨਹੀ
ਸੱਣ ਕੇਸੀ ਨਾਉਣ ਵਾਲਾ ਹੁਕਮ ਸੁਣਾਇਆ ਕਿਨ।
ਵੇਖੇ ਮੈਂ ਇਤਹਾਸ ਵਿਚੋਂ ਗੁਰੂ ਜੀ ਦੇ ਕਾਰਨਾਮੇ
ਵੱਡੇ ਵੱਡੇ ਰਾਜਿਆਂ ਨੂੰ ਚਰਨੀ ਝੁਕਾਇਆ ਕਿਨ।
ਕੀਤੀ ਜਿਨ ਬੇਨਤੀ ਸੀ ਆਪ ਉਹਦੇ ਘਰ ਗਏ
ਪਿੰਡੋਂ ਪਿੰਡ ਸ਼ਹਿਰੋ ਸ਼ਹਿਰ ਚਕਰ ਲਗਾਇਆ ਕਿਨ।

ਇਸ ਕਲੂ ਕਾਲ ਵਿਚ ਵੇਖਿਆ ਮੈਂ ਪਹਿਲਾ ਗੁਰੂ
ਦੇਂਵਦਾ ਬਖਸ਼ ਦਰ ਆਇਆ ਜੋ ਸੁਵਾਲੀ ਸੀ।
ਧੰਨ ਗੁਰੂ ਧੰਨ ਗੁਰੂ ਆਖਦਾ ਜਹਾਨ ਸਾਰਾ
ਗੁਰੂ ਪ੍ਰਤਾਪ ਸਿੰਘ ਤੇਰਾ ਜੀਵਨ ਆਲੀਸ਼ਾਨ ਸੀ।

ਹੋਇਆ ਨਾਂ ਅਸਰ ਜਿਸ ਉਤੇ ਗੁਰੂ ਬਾਣੀ ਵਾਲਾ
ਕਰਕੇ ਦਰਸ ਤੇਰਾ ਹੋਇਆ ਵਡਭਾਗੀ ਸੀ।
ਹੋ ਗਿਆ ਉਹ ਤੇਰਾ ਤੇਰਾ ਮੰਨ ਕੇ ਹੁਕਮ ਦਾਤਾ
ਸੰਤਰੇ ਦੇ ਵਾਂਗ ਚੜੀ ਮੁਖ ਉਤੇ ਲਾਲੀ ਸੀ।
ਝੂਠੇ ਤੇ ਪਖੰਡੀਆਂ ਨੇ ਮੀਟ ਲਈਆਂ ਅੱਖਾਂ ਉਦੋਂ
ਵਡੇ ਹੋਕੇ ਜਦੋਂ ਆਪ ਸੁਰਤ ਸੰਭਾਲੀ ਸੀ।
ਆਖਦੇ ਨੇ ਲੋਕ ਸਾਰੇ ਚਾਨਾ ਵੀ ਇਹੋ ਆਖੇ
ਗੁਰੂ ਪ੍ਰਤਾਪ ਸਿੰਘ ਤੇਰੀ ਕਥਾ ਹੀ ਨਿਰਾਲੀ ਹੈ।

ਗੁਰੂ ਹਰੀ ਸਿੰਘ ਮਾਤਾ ਜੀਵਨ ਕੌਰ ਦਾ ਲਾਲ ਬਣ
ਹੋਇਆ ਅਵਤਾਰ ਗੁਰੂ ਵਡੇ ਪ੍ਰਤਾਪੀ ਦਾ।
ਕਲੂ ਕਾਲ ਵਿਚ ਸਤਿਜੁਗ ਜੋ ਲਿਆਉਣ ਵਾਲਾ
ਨਾਮ ਨੂੰ ਜਪਾਕੇ ਬੇੜਾ ਪਾਰ ਕਰੇ ਪਾਪੀ ਦਾ।
ਘਰ ਬਾਰ ਛੱਡਕੇ ਸੀ ਫਿਰਦਾ ਵਿਦੇਸ਼ਾਂ ਵਿਚ
ਫਿਰਦਾ ਸੀ ਏਂਦਾ ਜਿਵੇਂ ਦੁਨੀਆ ਨੂੰ ਨਾਪੀ ਦਾ।
ਆਪ ਖਾਵੈ ਰੁਖੀ ਸੁਖੀ ਮਿਸੀ ਦੁਜਿਆਂ ਨੂੰ ਮਾਲ ਪੂੜੇ
ਇਹੋ ਰੋਜ ਕੰਮ ਸੀ ਵੱਡੇ ਪ੍ਰਤਾਪੀ ਦਾ।

ਜਿਸ ਦੇ ਖਿਆਲਾਂ ਦਾ ਨਾਂ ਪਾਰਾਵਾਰ ਆਇਆ ਮੈਂਨੂੰ
ਸਮਝ ਨਾਂ ਆਈ ਮੈਂਨੂੰ ਉਸ ਦੇ ਜੋ ਖਿਆਲ ਸੀ।
ਬੋਲਦਾ ਜੋ ਬੋਲ ਮੁਖੋਂ ਸਭ ਪੂਰੇ ਕਰ ਦੇਂਦਾ
ਪ੍ਰੇਮੀਆਂ ਦੇ ਦਿਲਾਂ ਵਿਚ ਕਰਦਾ ਨਿਵਾਸ ਸੀ।
ਸਦਾ ਦਿਸੇ ਨਾਮ ਵਿਚ ਰਤਿਆਂ ਏ ਗੁਰੂ ਮੇਰੀ
ਸੱਚੇ ਦਿਲੋਂ ਸਭ ਨਾਲ ਕਰਦਾ ਪਿਆਰ ਸੀ।
ਵਿਸ਼ਨੂੰ ਨੇ ਜਲ ਆਂਦਾ ਲੱਛਮੀ ਚਰਨ ਧੋਤੇ
ਬ੍ਰਹਮਾ ਸਣੇ ਪਾਰਬਤੀ ਕੀਤਾ ਆ ਦੀਦਾਰ ਸੀ।
ਵੱਡੇ ਵੱਡੇ ਰਿੱਖੀ ਮੁਨੀ ਹੱਥ ਜੋੜੀ ਖੜੇ ਵੇਖੇ
ਰਿਧੀ ਸਿਧੀ ਖੜੀ ਰਹਿੰਦਾ ਸਦਾ ਦਰਬਾਰ ਸੀ।
ਵੱਡੇ ਪ੍ਰਤਾਪੀ ਮਾਤਾ ਜੀਵਨ ਕੌਰ ਦੇ ਲਾਲ ਸੋਹਣੇ
ਗੁਰੂ ਪ੍ਰਤਾਪ ਸਿੰਘ ਜੀ ਦਾ ਜੀਵਨ ਆਲੀਸ਼ਾਨ ਸੀ।

ਉਨੀਂ ਸੌ ਉਨਾਟ ਵਿਚ ਗਿਆ ਅਫਰੀਕਾ ਗੁਰੂ

ਇਕ ਵਾਰੀ ਗੁਰੂ ਮੇਰਾ ਗਿਆ ਅਫਰੀਕਾ ਵਿਚ

ਦੇਕੇ ਮੈਨੂੰ ਥਾਪੀ ਸੋਹਣੀ ਨਦਰ ਵਖਾਲੀ ਸੀ।
ਕਰਕੇ ਇਸ਼ਾਰਾ ਸਦ ਲਿਆ ਮੈਨੂੰ ਪਾਸ ਆਪ
ਸੁਣ ਕੇ ਅਵਾਜ਼ ਮੇਰੇ ਮੂੰਹ ਤੇ ਚੜੀ ਲਾਲੀ ਸੀ।
ਕਹਿਣ ਪ੍ਰਦੇਸੀਆ ਕੀ ਕਰਦਾ ਹੈ ਕਾਰੋਬਾਰ
ਇਦਾਂ ਖੜਾ ਮੈਂ ਜਿਵੈਂ ਕੋਈ ਸੁਵਾਲੀ ਸੀ।
ਪਾਪ ਮੇਰੇ ਕੰਬ ਗਏ, ਅੱਖਾਂ ਵਿਚ ਨੀਰ ਮੇਰੇ
ਬੋਲ ਨਾਂ ਸੀ ਹੁੰਦਾ ਮੈਂ ਤੇ ਪੈ ਗਿਆ ਖਿਆਲੀ ਸੀ।
ਬਖਸ਼ ਦਿੱਤਾ ਸਾਰਿਆਂ ਨੂੰ ਵਡ ਪ੍ਰਤਾਪੀ ਮੇਰੇ
ਹੱਸ ਮੁੱਖ ਵਿਚੋਂ ਸੋਹਣੀ ਨਦਰ ਵਖਾਲੀ ਸੀ।
ਵੱਡੇ ਪ੍ਰਤਾਪੀ ਮਾਤਾ ਜੀਵਨ ਦੇ ਲਾਲ ਸੋਹਣੇ
ਗੁਰੂ ਪ੍ਰਤਾਪ ਸਿੰਘ ਜੀ ਦਾ ਜੀਵਨ ਆਲੀਸ਼ਾਨ ਸੀ।



# ਸ੍ਰੀ ਜੀਵਨ ਨਗਰ

ਵੱਡੇ ਪ੍ਰਤਾਪ ਵਾਲੇ ਗੁਰੂ ਪ੍ਰਤਾਪ ਸਿੰਘ
ਭੁੱਲ ਨਾਂ ਮੈਂ ਸਕਾਂ ਤੇਰੇ ਵੱਡੇ ਉਪਕਾਰਾਂ ਨੂੰ।
ਪੁਤਰਾਂ ਦੇ ਵਾਂਗ ਆ ਗਰੀਬਾਂ ਨੂੰ ਤੂੰ ਗਲੇ ਲਾਇਆ
ਵੱਡੇ ਤੂੰ ਬਣਾਇਆ ਆ ਦੁਖੀ ਦੁਖਿਆਰਾਂ ਨੂੰ।
ਸੱਪ ਠੂਹੇਂ ਚੂਹੇ ਜਿਥੇ ਖੁੰਦਰਾਂ ਸੀ ਪਾਈ ਬੈਠੇ
ਵੇਖਿਆ ਮੈਂ ਜਾਕੇ ਉਥੇ ਉਗੀਆਂ ਜਵਾਂਰਾਂ ਨੂੰ।
ਜਿਥੇ ਪਾਣੀ ਦਾ ਨਾਂ ਘੁੱਟ ਮਿਲੇ ਅੱਜ ਉਥੇ ਦੁਧ ਮਿਲੇ
ਗੁਣ ਗਾਉਣ ਤੇਰੇ ਕਰਦੇ ਮੌਜ ਤੇ ਬਹਾਰਾਂ ਨੂੰ।
ਮੁੱਲ ਲੈ ਜ਼ਮੀਨ ਨਾਮ ਰੱਖਿਆ ਜੀਵਨ ਨਗਰ
ਕਰਕੇ ਖੁਦਾਈ ਉਥੇ ਕੱਢਿਆ ਸੀ ਨਹਿਰਾਂ ਨੂੰ।
ਤੇਰੀ ਮੇਹਰ ਨਾਲ ਦਾਤਾ ਅੱਜ ਉਥੇ ਰੌਣਕਾਂ ਨੇ
ਦਿਲ ਠੰਡ ਪੈਂਦੀ ਉਥੇ ਰੋਗੀਆਂ ਬੀਮਾਰਾਂ ਨੂੰ।

ਪਿਆਰ ਸਤਿਕਾਰ ਨਾਲ ਸਾਰੇ ਮੁਖੋਂ ਬੋਲਦੇ ਨੇ
ਗੁਰੂ ਪ੍ਰਤਾਪ ਸਿੰਘ ਵੱਡਾ ਗੁਰੂ ਆਇਆ ਸੀ।
ਅੱਖੀਆਂ ਨੇ ਵੇਖ ਲਿਆ ਕੰਨਾਂ ਨੇ ਵੀ ਸੁਣ ਲਿਆ
ਅੱਖੀਆਂ ਦੇ ਸੌਂਹੇ ਅੱਗੇ ਨਾਂ ਕੋਈ ਗੁਰੂ ਆਇਆ ਸੀ।
ਜ਼ਮੀਨ ਸੀ ਵੀਰਾਨ ਕੋਈ ਵੇਖਦਾ ਨਾਂ ਉਸ ਵਲ
ਗੁਰੂ ਪ੍ਰਤਾਪ ਸਿੰਘ ਉਥੇ ਚਰਨ ਵਧਾਇਆ ਸੀ।
ਅੱਜ ਜਾ ਕੇ ਵੇਖੋ ਉਹੋ ਜ਼ਮੀਨ ਭਾਗਾਂ ਵਾਲੜੀ ਏ
ਉਗਦੀ ਏ ਸੋਨਾ ਢੇਰ ਮੋਤੀਆਂ ਦਾ ਲਾਇਆ ਸੀ।
ਦਿਲ ਖੁਸ਼ ਹੋਂਵਦਾ ਹੈ ਵੇਖ ਹੁਣ ਫਸਲਾਂ ਨੂੰ
ਅੰਬ ਤੇ ਅਨਾਰ ਬੂਟਾ ਸੰਤਰੇ ਲਗਾਇਆ ਸੀ।
ਜਾਵਾਂ ਬਲਿਹਾਰੇ ਤੇਰੇ ਵੱਡੇ ਪ੍ਰਤਾਪ ਵਾਲੇ
ਕੀਤਾ ਉਪਕਾਰ ਜੀਵਨ ਨਗਰ ਵਸਾਇਆ ਸੀ।
ਦੂਰੋਂ ਦੂਰੋਂ ਸੰਗਤ ਹੁਣ ਦਰਸਨਾਂ ਨੂੰ ਆਂਵਦੀ ਏ
ਪਹਿਲਾਂ ਇਸ ਜੱਗ੍ਹਾ ਕਿਸੇ ਪੈਰ ਨਾਂ ਵਧਾਇਆ ਸੀ।
ਦੁਖੀ ਹੋਕੇ ਆਏ ਜੇੜ੍ਹੇ ਉਨ੍ਹੀ ਸੌ ਸੰਤਾਲੀ ਵਿਚ
ਸਤਿਗੁਰੂ ਉਨਾਂ ਤਾਂਈ ਗਲੇ ਨਾਲ ਲਾਇਆ ਸੀ।

ਟੁੱਟੇ ਫੁੱਟੇ ਰਾਹ ਪਹਿਲਾਂ ਅੱਜ ਉਥੇ ਸੜਕਾਂ ਨੇ
ਸਿੰਘ ਤੇਰੇ ਧੰਨ ਵਾਲੇ ਫਿਰਦੇ ਲੈ ਕਾਰਾਂ ਏ।
ਦਿਨੇ ਰਾਤੀ ਆਉਂਦੇ ਜਾਂਦੇ ਡਰ ਕੋਈ ਲਗਦਾ ਨਾ
ਢੋਲਕੀ ਤੇ ਛੈਣਿਆਂ ਨਾਲ ਪੜ੍ਹਦੇ ਹੈ ਵਾਰਾ ਏ।
ਜਗ੍ਹਾ ਜਗ੍ਹਾ ਪੰਪ ਲਗੇ ਪਾਣੀ ਬੜਾ ਸੁੱਟਦੇ ਨੇ
ਕਰ ਇਸ਼ਨਾਨ ਪੜਨ ਚੰਡੀ ਦੀਆਂ ਵਾਰ ਏ।
ਲਗਦੇ ਦੀਵਾਨ ਲੋਕੀ ਆਉਂਦੇ ਜਾਂਦੇ ਆਮ ਨੇ
ਐਸਾ ਨਾਂ ਕੋਈ ਅਗੇ ਡਿੱਠਾ ਕਰਦੇ ਵਿਚਾਰਾਂ ਏ।
ਚਾਨਾ ਬੋਲਦਾ ਨਾਂ ਝੂਠ ਲਗੇ ਫਲ ਤੇ ਫਰੂਟ ਏ
ਗੁਰੂ ਚਰਨਾਂ ਨਾਲ ਪਿਆਰ ਦਿਲੋਂ ਕੱਢ ਦੇਂਦੇ ਖਾਰਾਂ ਏ।
ਹੋਇਆ ਜੀਵਨ ਨਗਰ ਅਜ਼ਾਦ ਮੈਨੂੰ ਹਰ ਪਲ ਆਵੇ ਯਾਦ
ਸਾਡੀ ਇਕੋ ਅਰਦਾਸ ਦੇਹੋ ਆਣ ਕੇ ਦੀਦਾਰਾਂ ਏ।
ਬੋਲੀਂ ਸੱਚੋ ਸੱਚ ਮੈਨੂੰ ਛੇਤੀ ਦੇਵੀਂ ਦਸ
ਅੱਜ ਤੱਕ ਝੂਠਾ ਨਹੀ ਤੁਸਾਂ ਲਾਇਆ ਲਾਰਾ ਏ।
ਤੈਨੂੰ ਸੱਚ ਸੁਣਾਵਾਂ ਬੋਲ ਨਹੀ ਝੂਠ ਮੇਰੇ ਕੋਲ
ਇਸ ਤਨ ਨਾਲੋਂ ਦਾਤਾ ਲਗੇ ਤੂੰ ਪਿਆਰਾ ਏ।



# ਆਏ ਸੰਕਟ ਨਿਵਾਰ ਨੇ

ਗੁਰੂ ਰਾਮ ਸਿੰਘ ਜਦੋਂ ਦੇਸੋ ਪ੍ਰਦੇਸ ਗਏ
ਭੈਣੀ ਸਾਹਿਬ ਡੇਰੇ ਲਾਏ ਗੋਰੀ ਸਰਕਾਰ ਨੇ।
ਆਉਣਾ ਜਾਣਾ ਭੈਣੀ ਸਾਹਿਬ ਸਭ ਤਾਂਈ ਬੰਦ ਹੋਇਆ
ਕੂਕਿਆਂ ਨੂੰ ਤੰਗ ਕੀਤਾ ਸਾਡੇ ਪਹਿਰੇਦਾਰਾਂ ਨੇ।
ਸਤਿਗੁਰੂ ਹਰੀ ਸਿੰਘ ਮਾਤਾ ਜੀਵਨ ਕੌਰ ਘਰ
ਧਾਰ ਅਵਤਾਰ ਆਏ ਆਪ ਭਗਵਾਨ ਨੇ।
ਉਨ੍ਹੀ ਸੌ ਛਿਆਲੀ ਚੇਤ ਸੁਦੀ ਥਿਤ ਸੋਹਣੀ
ਆਪ ਗੁਰੂ ਆਏ ਸਾਡੇ ਸੰਕਟ ਨਿਵਾਰ ਨੇ।

ਪਹਿਰਿਆਂ ਦੇ ਵਿਚ ਹੀ ਬਤੀਤ ਹੋਏ ਅਠਾਂਰਾਂ ਸਾਲ
ਕੀਤਾ ਪ੍ਰੇਸ਼ਾਨ ਸਾਨੂੰ ਦੇਸੀ ਸਰਕਾਰ ਨੇ।
ਧਾਰ ਅਵਤਾਰ ਸਭ ਪਹਿਰਿਆਂ ਨੂੰ ਦੂਰ ਕੀਤਾ
ਚਾਨਾ ਪ੍ਰਦੇਸੀ ਤੇਥੋਂ ਜਾਵੇ ਸੌ ਸੌ ਵਾਰ ਨੇ।
ਹੋਏ ਜਦੋਂ ਵੱਡੇ ਆਪ ਵੇਖਿਆ ਸੀ ਸਿਖੀ ਵਲ
ਵੇਖ ਏ ਕੁਰਹਿਤਾਂ ਆਪ ਹੋਏ ਪ੍ਰੇਸ਼ਾਨ ਨੇ।
ਵਾਂਗ ਡੋਰ ਖਾਲਸੇ ਦੀ ਆਪ ਹਥ ਵਿਚ ਫੜ
ਦੇਸਾਂ ਪ੍ਰਦੇਸਾਂ ਵਿਚ ਕੀਤਾ ਪ੍ਰਚਾਰ ਨੇ।

ਈਰਖਾਂ ਵਿਚ ਫਸੇ ਹੋਏ ਸੋਚਦੇ ਜੋ ਮਾੜਾ ਨਿਤ
ਸਤਿਗੁਰਾਂ ਵਲੋਂ ਹੋਏ ਬੜੇ ਉਹੋ ਲਾਚਾਰ ਨੇ।
ਬੋਲਦੇ ਜੋ ਕਉੜਾ ਆਪ ਬੋਲਦੇ ਸੀ ਮਿੱਠਾ ਅਗੋਂ
ਬੰਨ ਲਿਆ ਉਨਾਂ ਤਾਂਈ ਸੱਚੇ ਜੋ ਪਿਆਰ ਨੇ।
ਹੁਕਮ ਅਜ਼ਾਦੀ ਵਾਲਾ ਸੁਣਿਆ ਸੀ ਸਭ ਲੋਕਾਂ
ਸੀਸ ਆ ਝੁਕਾਇਆ ਤੈਨੂੰ ਨਹਿਰੂ ਪ੍ਰਵਾਰ ਨੇ।
ਗੁਰੂ ਹੈ ਏ ਸੱਚਾ ਅਸਾਂ ਵੇਖਿਆ ਅੱਖਾਂ ਨਾਲ
ਹੋਈ ਸਾਥੋਂ ਭੁੱਲ ਲਗੇ ਮੰਨ ‘ਚ ਵਿਚਾਰ ਨੇ।

ਕਰ ਕਰ ਦੌਰੇ ਠੱਗਾਂ ਚੋਰਾਂ ਤਾਂਈ ਤਾਰ ਦਿਤਾ
ਸਭ ਮੁਖੋਂ ਕਹਿਣ ਤੈਥੋਂ ਜਾਈਐ ਬਲਿਹਾਰ ਨੇ।
ਮੁਲ ਲੈ ਜ਼ਮੀਨ ਫੇਰ ਵੰਡੀ ਸੀ ਗਰੀਬਾਂ ਵਿਚ

ਖੁਸ਼ੀਆਂ ਮੰਨੌਣ ਵੱਡੇ ਛੋਟੇ ਪ੍ਰਵਾਰ ਨੇ।
ਜੀਵਨ ਨਗਰ ਨਾਮ ਰੱਖਿਆ ਸੀ ਸੋਚ ਆਪ
ਵੱਡੇ ਪ੍ਰਤਾਪੀ ਮਾਤਾ ਜੀਵਨ ਕੌਰ ਦੇ ਲਾਲ ਨੇ।
ਉਨ੍ਹੀ ਸੌ ਛਿਆਲੀ ਚੇਤ ਸੁਦੀ ਥਿਤ ਸੋਹਣੀ
ਗੁਰੂ ਪ੍ਰਤਾਪ ਸਿੰਘ ਆਏ ਸਾਡੇ ਸੰਕਟ ਨਿਵਾਰ ਨੇ।



# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੋਤੀ ਜੋਤ ਸਮਾਉਣਾ

## ੧੯੫੯ ਅਗਸਤ ੫ ਭਾਂਦਰੋਂ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਦੀ ਖਬਰ ਜੰਗਲ ਦੀ ਅੱਗ ਵਾਂਗ ਦੇਸ ਦੇ ਚੌਹੀਂ ਕੋਨਿਆਂ ਵਿਚ ਤੇ ਹਰੇਕ ਪ੍ਰਦੇਸ ਵਿਚ ਪਾਉਂਚ ਗਈ। ਦਾਸ ਉਸ ਵਕਤ ਨਕੋਰੋ ਅਫਰੀਕਾ ਵਿਚ ਸੀ ਤੇ ਸੂਬਾ ਦਸੋਂਦਾ ਸਿੰਘ ਜੀ ਵੀ ਨਕੋਰੋ ਸਾਡੇ ਕੋਲ ਹੀ ਸਨ। ਸਾਨੂੰ ਵੀ ਟੇਲੀਗਰਾਮ ਮਿਲੀ। ਕਈ ਦਿਨ ਸੰਗਤਾਂ ਆਪਸ ਵਿਚ ਰਲ ਮਿਲ ਕੇ ਸਤਿਗੁਰਾਂ ਦੇ ਵਿਛੋੜੇ ਵਿਚ ਗਮਗੀਨ ਸਨ। ਸੂਬਾ ਜੀ ਨੇ ਦਾਸ ਨੂੰ ਕਿਹਾ ਸਾਧਾ ਸਤਿਗੁਰਾਂ ਨੂੰ ਯਾਦ ਕਰਕੇ ਕੁਝ ਸਤਰਾਂ ਲਿਖ।੧੯੫੯ ਸਤੰਬਰ ਦੋ ਹਫਤੇ ਬਾਦ ਪ੍ਰਯੋਗ ਤੇ ਐਤਵਾਰ ਸ਼ਾਮ ਨੂੰ ਸੰਗਤਾਂ ਵਿਚ ਇਹ ਦੁਖ ਭਰੀ ਖਬਰ ਪੜੀ, ਸੂਬਾ ਦਸੋਂਦਾ ਸਿੰਘ ਜੀ ਦੀ ਹਜ਼ੂਰੀ ਵਿਚ।

ਇਸ ਖਬਰ ਨਿਮਾਣੀ ਔਂਤਰੀ ਨੇ
ਲੱਕ ਤੋੜ ਦਿੱਤੇ ਨਾਮਧਾਰੀਆਂ ਦੇ।
ਸੱਚੇ ਪਾਤਿਸ਼ਾਹ ਦਾ ਸੁਣ ਪ੍ਰਲੋਕ ਜਾਣਾ
ਰੋਣਾ ਪੈ ਗਿਆ ਘਰੀਂ ਨਾਮਧਾਰੀਆਂ ਦੇ।
ਇਕ ਦੂਜੇ ਨੂੰ ਜਫੀਆਂ ਪਉਣ ਰੋ ਕੇ
ਨੈਨੋਂ ਨੀਰ ਬਹੈ ਤੰਨ ਖੀਨਿਆਂ ਦੇ।
ਖੁਲੇ ਕੇਸ ਤੇ ਹਾਲੋਂ ਬਿਹਾਲ ਹੋਇ
ਰੋ ਰੋ ਕੇ ਅਖੀਆਂ ਗਾਲੀਆਂ ਨੇ।
ਨਾਂ ਮਰਨ ਜੋਗੇ ਨਾਂ ਜੀਣ ਜੋਗੇ
ਵਿਚੇ ਵਿਚ ਹੀ ਆਂਦਰਾਂ ਗਾਲੀਆਂ ਨੇ।
ਦੌਰੇ ਕਰਕੇ ਸੰਗਤਾਂ ਨਾਲ ਪਿਆਰ ਪਾਇਆ
ਕਿਉਂ ਅਜ ਇਹ ਮਨੋ ਵਿਸਾਰੀਆਂ ਨੇ।

ਕੀ ਦੋਸ ਹੈ ਦੇਵਣਾਂ ਕਿਸੇ ਤਾਂਈ
ਗੁਰਾਂ ਆਪੇ ਹੀ ਕੀਤੀਆਂ ਤਿਆਰੀਆਂ ਨੇ।
ਸਾਨੂੰ ਹੋਲੇ ਤੇ ਯਾਦ ਕਰਾਂਵਦੇ ਸੀ
ਅਸਾਂ ਗਲਾਂ ਨਾਂ ਸੋਚ ਵਿਚਾਰੀਆਂ ਨੇ।
ਪਿਤਾ ਜਿਸ ਦਾ ਅੱਖੀਉਂ ਲਾਂਭ ਹੋਵੇ
ਅੱਖਾਂ ਅਗੇ ਆ ਜਾਣ ਹਨੇਰੀਆਂ ਨੇ।
ਜਦੋਂ ਯਾਦ ਆਉਂਦੀ ਮੇਰੇ ਸਤਿਗੁਰੂ ਦੀ
ਧਾਂਹਾਂ ਨਿਕਲ ਜਾਂਦੀਆਂ ਮੇਰੀਆਂ ਨੇ।

ਰਤਨ ਸਿੰਘ ਦੀ ਬੇਨਤੀ

ਦਾਲਾ ਕੇਹੜਾ ਛਕੋਗੇ ਪਾਤਿਸ਼ਾਹ ਜੀ
ਰਤਨ ਸਿੰਘ ਹੋਰੀ ਵਾਜਾਂ ਮਾਰੀਆਂ ਨੇ।
ਚੋਲਾ ਕੇਹੜਾ ਸਜਾਉਗੇ ਸਤਿਗੁਰੂ ਜੀ
ਸਭ ਕੰਨੀਆਂ ਅਸੀ ਸਵਾਰੀਆਂ ਨੇ।
ਉਠੋ ਕਰੋ ਇਸ਼ਨਾਨ ਕਿਉ ਡੇਰ ਲਾਈ
ਹੱਥ ਜੋੜ ਕੇ ਏ ਵਾਂਜਾਂ ਮਾਰੀਆਂ ਨੇ।
ਵਾਂਜਾਂ ਮਾਰਦੇ ਅਸੀਂ ਆਪ ਬੋਲਦੇ ਨਹੀ
ਅੱਜ ਨੀਦਾਂ ਕਿਉ ਹੋਇਆਂ ਪਿਆਰੀਆਂ ਨੇ।
ਵਡੇ ਛੋਟੇ ਬਾਬਾ ਜੀ ਕਹਿਣ ਦੋਵੇਂ
ਕੇਹੜੇ ਪਾਸੇ ਦੀਆਂ ਅਜ ਤਿਆਰੀਆਂ ਨੇ।
ਦੌਰਾ ਕਿਥੇ ਦਾ ਅੱਜ ਪਿਤਾ ਸਤਿਗੁਰੂ ਜੀ
ਸੱਭ ਚੀਜਾਂ ਅੱਜ ਅਸੀਂ ਸੁਵਾਰੀਆਂ ਨੇ।
ਸਭ ਸੰਗਤਾਂ ਅਰਜ਼ ਗੁਜ਼ਾਰੀਆਂ ਨੇ।
ਪਹਿਲਾਂ ਚੀਨੀ ਵਾਲੇ ਦੀ ਯਾਦ ਸਤਾਂਵਦੀ ਸੀ
ਦੂਜੀ ਇਸ ਗੱਲ ਦਿਲ ਅਗਨੀਆਂ ਬਾਲੀਆਂ ਨੇ।
ਇਕ ਵਾਰੀ ਉਠੋ ਦੇਵੋ ਦਰਸ਼ਨ ਸਾਨੂੰ
ਕਿਊਂ ਸੰਗਤਾਂ ਮਨੋ ਵਿਸਾਰੀਆਂ ਨੇ।
ਕਰੋ ਹੁਕਮ ਦਾਤਾ ਬੋਲੋ ਇਕ ਵਾਰੀ
ਕਿਧਰ ਜਾਣਾਂ ਏ ਕਰੀਏ ਤਿਆਰੀਆਂ ਨੇ।
ਦਿਲ ਧੜਕਦਾ ਅੱਖਾਂ ਚ ਨੀਰ ਸਾਡੇ
ਵਿਚ ਗਲਾਂ ਦੇ ਜੁਲਫਾਂ ਖਲਾਰੀਆਂ ਨੇ।
ਵਜੀਰ ਸਿੰਘਾ ਗਈ ਵਜੀਰੀ ਤੇਰੀ
ਰਾਜਾ ਛੱਡ ਪ੍ਰਦੇਸ ਨੂੰ ਦੇਸ ਗਿਆ ਨੇ।
ਸੌਂ ਰਬ ਦੀ ਤੂਵੀਂ ਜਾਈ ਮਗਰੇ
ਕਰਲੈ ਜਾਣ ਦੀਆਂ ਤੂੰਵੀਂ ਤਿਆਰੀਆਂ ਨੇ।
ਅੱਖੀ ਹੰਝੂ ਤੇ ਹੌਕੇ ਰਹਿ ਪਾਸ ਸਾਡੇ
ਰੌਣ ਅੱਖੀਆਂ ਏ ਦੋਵੇਂ ਵਿਚਾਰੀਆਂ ਨੇ।
ਜਦੋਂ ਯਾਦ ਆਉਂਦੀ ਮੇਰੇ ਸਤਿਗੁਰੂ ਦੀ
ਧਾਂਹਾਂ ਨਿਕਲ ਜਾਂਦੀਆਂ ਮੇਰੀਆਂ ਨੇ।

# ਸਾਰੇ ਜੱਗ ਦਾ ਸਾਂਝਾ ਗੁਰੂ

ਤੂੰ ਕੋਈ ਕਲਿਆ ਕੂਕਿਆਂ ਦਾ ਗੁਰੂ ਨਹੀਂ ਸੀ
ਤੈਨੂੰ ਸਾਰੇ ਹੀ ਸੀਸ ਨਿਵਾਂਵਦੇ ਸਨ।
ਹਿੰਦੂ ਸਿਖ ਤੇ ਮੁਸਲਿਮ ਈਸਾਈ ਸਭੇ
ਇਕੋ ਜਿਹਾ ਹੀ ਮਾਣ ਰੱਖਾਂਵਦੇ ਸਨ।
ਅਕਾਲੀ ਨਿਰਮਲੇ ਪੰਥ ਉਦਾਸੀਆਂ ਦਾ
ਸਹਿਜਧਾਰੀਏ ਵੀ ਦਰਸ਼ਨ ਪਾਂਵਦੇ ਸਨ।
ਪ੍ਰਮਾ ਹੰਸ ਸੁਧਰੇ ਗੁਰਾਂ ਕੋਲ ਆਕੇ
ਵੱਡੇ ਅਦਬ ਨਾਲ ਸੀਸ ਝੁਕਾਂਵਦੇ ਸਨ।
ਸਾਰੇ ਵੈਰ ਵਿਰੋਧ ਨੂੰ ਛੱਡ ਕੇ ਤੇ
ਇਕ ਦੂਜੇ ਦੇ ਗਲੇ ਮਿਲ ਜਾਂਵਦੇ ਸਨ।
ਸੱਭੇ ਜਾਤੀਆਂ ਨੂ ਇਕੱਠੇ ਕਰਕੇ ਤੇ
ਭੈਣੀ ਸਾਹਿਬ ਕਾਨਫਰੰਸ ਕਰਵਾਂਦੇ ਸਨ।



# ਸਵਾ ਲੱਖ ਪਾਠਾਂ ਬਾਰੇ

ਸਵਾ ਲੱਖ ਜੋ ਹੱਥੀਂ ਰੱਖਾ ਗਿਆ ਸੀ
ਅੜਿਆ ਭੋਗ ਤਾਂ ਉਨਾਂ ਦੇ ਪਾ ਜਾਂਦੇ।
ਆਪਣੇ ਆਪ ਹੀ ਹਥੀਂ ਰੱਖਾ ਗਿਆ ਸੀ
ਸਾਨੂੰ ਕੁਝ ਤਾਂ ਸੋਜੀ ਕਰਾ ਜਾਂਦੇ।
ਖੁਸ਼ੀ ਦੂਣ ਸਵਾਈ ਹੋਰ ਹੋ ਜਾਂਦੀ
ਹੋਲਾ ਇਕ ਹੋਰ ਯੁਗੰਡੇ ਅਫਰੀਕਾ ਮਨਾ ਜਾਂਦੇ।
ਸੇਵਾ ਕਰਦੇ ਤੁਸਾਂ ਦੀ ਅਸੀਂ ਆਪ ਹੱਥੀਂ
ਜਨਮ ਮਰਨ ਦਾ ਸਾਡਾ ਗੇੜ ਮਿਟਾ ਜਾਂਦੇ।
ਰਹੀਆਂ ਦਿਲ ਦੀਆਂ ਦਿਲ ਦੇ ਵਿਚ ਸਾਡੇ
ਅਸੀ ਰੱਜ ਨਾਂ ਸੇਵ ਕਮਾਈ ਸਤਿਗੁਰੂ।
ਖਬਰੇ ਹੋਲੇ ਤੇ ਕੀ ਕਸੂਰ ਹੋਇਆ
ਖਿਮਾਂ ਮੰਗਦੇ ਹਾਂ ਬਾਰਮਬਾਰ ਸਤਿਗੁਰੂ।

ਅਛਾ ਬੜੀ ਕਾਹਲ ਕੀਤੀ ਤੁਰ ਜਾਵਣੇ ਦੀ
ਕੁਝ ਸਮਾਂ ਤਾਂ ਹੋਰ ਲੰਘਾ ਜਾਂਦੇ।
ਅਜੇ ਲੋੜ ਸੀ ਪੰਥ ਨੂੰ ਬਹੁਤ ਸਾਰੀ
ਤੇਰੇ ਤੀਰ ਵਿਛੋੜੇ ਦੇ ਮਾਰ ਜਾਂਦੇ।
ਗਿਆ ਆਪ ਦਾ ਉਥੇ ਸੀ ਨਹੀ ਸਰਦਾ
ਕਿਸੇ ਹੋਰ ਨੂੰ ਹੁਕਮ ਸੁਣਾ ਜਾਂਦੇ।
ਤੂੰ ਇਥੇ ਰਹਿੰਦਾ ਪ੍ਰਦੇਸੀਆਂ ਵੇ
ਤੇਰੀ ਜਗ੍ਹਾ ਤੇ ਕਈ ਹਜਾਰ ਜਾਂਦੇ।

੨੧-੨੨-੧੯੫੯



# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸੰਗਤਾਂ ਨੂੰ ਆਖਣਾ

ਜਨਮ ਲਿਆ ਸੀ ਅਸਾਂ ਗੁਰੂ ਹਰੀ ਸਿੰਘ ਤੋਂ
ਵਿਚ ਜਗਜੀਤ ਦੇ ਜੋਤ ਮਿਲਾ ਚਲੇ।
ਕੀਤਾ ਹੁਕਮ ਸੀ ਜੋ ਗੁਰਾਂ ਵੱਡਿਆਂ ਨੇ
ਉਸ ਹੁਕਮ ਨੂੰ ਅਸੀਂ ਨਿਭਾ ਚਲੇ।
ਜੋ ਕੁਝ ਸੀ ਅਸਾਂ ਨੇ ਸਾਂਭ ਰੱਖਿਆ
ਸਭ ਗੁਰੂ ਜਗਜੀਤ 'ਚ ਪਾ ਚਲੇ।
ਸਾਨੂੰ ਹੁਕਮ ਸੀ ਇਤਨਾ ਸਤਿਗੁਰਾਂ ਦਾ
ਜੱਗਾ ਆਪਣੀ ਗੁਰੂ ਬਿਠਾ ਚਲੇ।

ਰਲ ਬੈਠਣੇ ਦਾ ਸੀ ਸਦਾ ਚਾਹ ਸਾਨੂੰ
ਸਭ ਜਾਤੀਆਂ ਤਾਂਈ ਸੁਣਾ ਚਲੇ।
ਕੋਈ ਮੰਨੇ ਤੇ ਕੋਈ ਨਾਂ ਮੰਨੇ
ਅਸੀਂ ਆਪਣਾ ਫਰਜ਼ ਨਿਭਾ ਚਲੇ।
ਮਹਾਂ ਭਾਰਤ ਦਾ ਯੁਧ ਸੀ ਹੋਣ ਵਾਲਾ
ਉਸ ਯੁਧ ਨੂੰ ਅਸੀਂ ਮਿਟਾ ਚਲੇ।
ਨਹੀਂ ਤਾਂ ਲੱਖਾਂ ਹੀ ਕੂਕਿਆਂ ਜਾਵਣਾ ਸੀ
ਇਸੇ ਵਾਸਤੇ ਅਸੀਂ ਹਾਂ ਆਪ ਚਲੇ।
ਕਰੀ ਦਰਸ਼ਨ ਤੂੰ ਜਾ ਸੁਣ ਚਾਨਿਆ ਵੇ
ਜੋਤ ਭੈਣੀ 'ਚ ਅਸੀਂ ਜੱਗਾ ਚਲੇ।

ਇਸ ਜੋਤ ਨੇ ਕਦੀ ਵੀ ਬੁਝਣਾ ਨਹੀ
ਚੀਨੀ ਵਾਲੇ ਦਾ ਹੁਕਮ ਨਿਭਾ ਚਲੇ।
ਜੋਤ ਅਸਾਂ ਦੀ ਵਿਚ ਜਗਜੀਤ ਸਿੰਘ ਦੇ
ਸਾਰੀ ਜਨਤਾ ਤਾਂਈ ਸੁਣਾ ਚਲੇ।
ਤੁਸੀਂ ਅਸਾਂ ਦੇ ਨਾਲ ਪਿਆਰ ਪਾਇਆ
ਅਸੀਂ ਤੁਸਾਂ ਦੇ ਨਾਲ ਨਿਭਾ ਚਲੇ।
ਵਾਜ ਮਾਰਕੇ ਸਾਨੂੰ ਬੁਲਾਇਓ ਨਾਂ ਕੋਈ
ਰਾਹ ਲੰਬੜੇ ਅਸੀਂ ਹਾਂ ਪੈ ਚਲੇ।

ਪਾਠ ਵਰਨੀਆਂ ਪ੍ਰਯੋਗ ਕਰਾਈ ਜਾਣਾ

ਬਸ ਇਤਨਾ ਅਸੀਂ ਹੈ ਕਹਿ ਚਲੇ।
ਵਿਚ ਭੈਣੀ ਸਾਹਿਬ ਦੇ ਹੈ ਗੁਰੂ ਚਾਨਿਆਂ ਵੇ
ਜਗਜੀਤ ਸਿੰਘ ਦਾ ਨਾਮ ਸੁਣਾ ਚੱਲੇ।
ਮੁਕਤ ਭੁਗਤ ਦਾ ਅਜ ਤੋਂ ਇਹ ਦਾਤਾ
ਸੀਸ ਅਸੀਂ ਵੀ ਇਹ ਨੂੰ ਨਿਵਾ ਚਲੇ।
ਸਾਰੀ ਸੰਗਤਾਂ ਬੁਢਿਆਂ ਬਾਲਿਆਂ ਨੂੰ
ਸਤਿ ਸ੍ਰੀ ਅਕਾਲ ਬੁਲਾ ਚਲੇ।

੨੧-੧੧-੫੯



# ਗੁਰੂ ਪ੍ਰਤਾਪ ਸਿੰਘ ਜੀ

ਤੂੰ ਸੀ ਸੱਚਾ ਸਤਿਗੁਰੂ ਕੂਕਿਆਂ ਦਾ
ਗੁਰੂ ਮੇਰਿਆ ਗੁਰੂ ਪ੍ਰਤਾਪ ਸਿੰਘ ਜੀ।
ਤੇਰੇ ਹੁਕਮ ਤੇ ਫੁੱਲ ਝੜਾਂਵਦੇ ਸਨ
ਮੋੜੇ ਹੁਕਮ ਨਾਂ ਕੋਈ ਗੁਰੂ ਪ੍ਰਤਾਪ ਸਿੰਘ ਜੀ।
ਤੈਨੂੰ ਯਾਦ ਕਰਕੇ ਭਾਰਤ ਰੋਂਵਦਾ ਏ
ਉਚੀ ਬਾਂਹ ਕਰਕੇ ਕਹਿਣ ਗੁਰੂ ਪ੍ਰਤਾਪ ਸਿੰਘ ਜੀ।
ਜੇ ਕਰ ਸਾਨੂੰ ਇਦਾਂ ਹੀ ਛੱਡ ਜਾਵਣਾ ਸੀ
ਕਾਹਨੂੰ ਲਾਇਆ ਸੀ ਨਿਓ ਗੁਰੂ ਪ੍ਰਤਾਪ ਸਿੰਘ ਜੀ।
ਸਾਨੂੰ ਪਹਿਲਾਂ ਹੀ ਦੁਖਾਂ ਨੇ ਚੂਰ ਕੀਤਾ
ਦੂਜਾ ਪਾਇਆ ਵਿਛੋੜਾ ਗੁਰੂ ਪ੍ਰਤਾਪ ਸਿੰਘ ਜੀ।
ਸਾਡਾ ਕੋਈ ਕਸੂਰ ਤਾਂ ਦਸ ਜਾਂਦੇ
ਰਹੀਆਂ ਦਿਲ ਦੇ ਵਿਚ ਗੁਰੂ ਪ੍ਰਤਾਪ ਸਿੰਘ ਜੀ।
ਆਪ ਕਹਿੰਦੇ ਸੀ ਸਤਿਗੁਰੂ ਰਾਮ ਸਿੰਘ ਦਾ
ਦਰਸ਼ਨ ਕਰਾ ਦਿਓ ਗੁਰੂ ਪ੍ਰਤਾਪ ਸਿੰਘ ਜੀ।
ਪਿਤਾ ਗੁਰੂ ਦੇ ਚਰਨਾਂ ਵਿਚ ਜਾ ਬੈਠੇ
ਰੋਂਦੇ ਛੱਡ ਗਏ ਸਾਨੂੰ ਗੁਰੂ ਪ੍ਰਤਾਪ ਸਿੰਘ ਜੀ।
ਕੋਈ ਥਾਂ ਟਿਕਾਣਾ ਤਾਂ ਦਸ ਜਾਂਦੇ
ਚਰਨ ਪਰਸਦੇ ਜਾ ਗੁਰੂ ਪ੍ਰਤਾਪ ਸਿੰਘ ਜੀ।
ਤੂੰ ਰਾਖਾ ਸੀ ਵੇ ਚੰਦਾ ਚਾਨਿਆ ਦਾ
ਹੱਥ ਜੋੜ ਨਮਸਕਾਰ ਗੁਰੂ ਪ੍ਰਤਾਪ ਸਿੰਘ ਜੀ।



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ ਜੋਤ ਸਮਾਉਣਾ

## ਰਾਤ ਪੰਜ ਭਾਦਰੋਂ ਦੀ

ਰਾਤ ਪੰਜ ਭਾਦਰੋਂ ਦੀ
ਇਹ ਬਣਕੇ ਕਾਲ ਹੈ ਆਈ ਨੀ
ਰਾਤ ਪੰਜ ਭਾਦਰੋਂ ਦੀ

ਹੁੰਦਾ ਕੀਰਤਨ ਰੰਗ ਸੀ ਬਝਦਾ
ਸੰਗਤਾਂ 'ਚ ਬੈਠਾ ਮੇਰਾ ਸਤਿਗੁਰੂ ਸਜਦਾ।
ਵਜੀਰ ਸਿੰਘ ਨੇ ਚੌਰ ਝੁਲਾਈ ਨੀ
ਰਾਤ ਪੰਜ ਭਾਦਰੋਂ ਦੀ

ਆਪ ਜਪੇ ਨਾਮ ਤੇ ਸੰਗਤਾਂ ਜਪਾਉਂਦਾ
ਆਪ ਵੀ ਰਲਕੇ ਸ਼ਬਦ ਸੀ ਗਾਉਦਾ।
ਝੂਮ ਉਠੀ ਸੀ ਦੁਨੀਆ ਸਾਰੀ
ਦੋਖੀ ਚਰਨਾਂ 'ਚ ਸੀਸ ਝੁਕਾਈ ਨੀ।
ਰਾਤ ਪੰਜ ਭਾਦਰੋਂ ਦੀ

ਨਾਮ ਬਾਣੀ ਸੀ ਮੰਨ ਵਿਚ ਵਸਦਾ
ਮੁਕਤੀ ਵਾਲਾ ਰਾਹ ਵੀ ਸੀ ਦਸਦਾ।
ਆਪ ਭਗਵਾਨ ਬੈਠਾ ਮੈਨੂੰ ਸੀ ਲਗਦਾ
ਉਤੋਂ ਰਬ ਨੇ ਵੀ ਫੁਲ ਵਰਸਾਈ ਨੀ।
ਰਾਤ ਪੰਜ ਭਾਦਰੋਂ ਦੀ

ਇਸ ਵਿਛੋੜੇ ਦੀ ਖਬਰ ਨਾਂ ਕਾਈ
ਰੋਂਦੀ ਕੁਰਲਉਂਦੀ ਸੀ ਸਾਰੀ ਲੁਕਾਈ।
ਸੰਗਤਾਂ ਰਲ ਮਿਲ ਅਰਜ ਗੁਜਾਰੀ
ਕੀ ਅਜ ਬਣਤ ਬਣਾਈ ਨੀ।
ਰਾਤ ਪੰਜ ਭਾਦਰੋਂ ਦੀ

ਉਠੋ ਗੁਰੂ ਜੀ ਅੱਜ ਕਿਧਰ ਨੂੰ ਜਾਵਣਾ
ਮੁੜ ਕੇ ਹੈ ਅਸਾਂ ਫਿਰ ਛੇਤੀ ਇਥੇ ਆਵਣਾ।
ਸਵਾ ਲੱਖ ਪਾਠਾਂ ਵਾਲਾ ਜਾਪ ਚਲਾਵਣਾ
ਅਸਾਂ ਹੱਥ ਜੋੜ ਸੁਣਾਈ ਨੀ।

ਰਾਤ ਪੰਜ ਭਾਦਰੋਂ ਦੀ

ਸਤਿਗੁਰੂ ਸਾਡਾ ਅੱਜ ਸਾਨੂੰ ਛੱਡ ਤੁਰਿਆ
ਦਰ ਗੁਰੂ ਪਿਤਾ ਵਲ ਜਾਕੇ ਹੈ ਮਲਿਆ।
ਉਥੇ ਹੋਈ ਸੀ ਰੌਣਕ ਸਬਾਈ ਜੀ
ਇਥੇ ਮੱਚ ਗਈ ਕਹਿਰ ਦੁਹਾਈ ਨੀ।
ਰਾਤ ਪੰਜ ਭਾਦਰੋਂ ਦੀ

ਗੁਰਾਂ ਦਾ ਵਿਛੋੜਾ ਸਾਥੋਂ ਝੱਲਿਆ ਨਾਂ ਜਾਂਵਦਾ
ਅੱਖੀਆਂ 'ਚ ਹੰਝੂ ਵੇਖੋ ਡੁਲ ਡੁਲ ਜਾਂਵਦਾ।
ਇਨਾਂ ਅੱਖੀਆਂ ਨੂੰ ਸਬਰ ਨਾਂ ਕਾਈ ਨੀ
ਰਾਤ ਪੰਜ ਭਾਦਰੋਂ ਦੀ

ਗੁਰਾਂ ਤੋਂ ਬਗੈਰ ਹੁਣ ਸਾਡਾ ਕਾਹਦਾ ਜੀਵਣਾ
ਭੁਲ ਗਿਆ ਸਾਨੂੰ ਵੇਖੋਂ ਖਾਵਣਾ ਤੇ ਪੀਵਣਾ।
ਵਾਂਗ ਕੂੰਜ ਦੇ ਜਿੰਦ ਕੁਰਲਾਈ ਨੀ
ਰਾਤ ਪੰਜ ਭਾਦਰੋਂ ਦੀ

ਗੁਰੂ ਜਗਜੀਤ ਸਿੰਘ ਜੀ ਮੈਂ ਜਾਂਵਾਂ ਬਲਿਹਾਰੇ
ਮਖਣ ਸ਼ਾਹ ਵਾਂਗੂੰ ਮੈਂ ਚੜਕੇ ਚੁਬਾਰੇ।
ਹੋਕਾ ਦੇਵਾਂ ਏ ਸੱਚਾ ਗੁਰੂ ਆਇਆ ਨੀ
ਰਾਤ ਪੰਜ ਭਾਦਰੋਂ ਦੀ

ਇਸ ਗੁਰੂ ਨੇ ਸਾਨੂੰ ਗਲ ਨਾਲ ਲਾ ਲਿਆ
ਵੱਡਿਆਂ ਗੁਰਾਂ ਦਾ ਸਾਨੂੰ ਸਬਰ ਸਿਖਾ ਲਿਆ।
ਸੋਹਣਾ ਸਾਡੇ ਨਾਲ ਲਾਡ ਲਡਾਇਆ ਨੀ
ਰਾਤ ਪੰਜ ਭਾਦਰੋਂ ਦੀ

ਤੂੰ ਮੇਥੋਂ ਕਾਲਾ ਦਾਗ ਲੁਵਾਇਆ ਨੀ
ਤੈਨੂੰ ਲਾਹਨਤਾਂ ਪਾਓਂਦੇ ਸਾਰੇ ਨੀ।
ਤੂ ਬਣ ਕੇ ਡੈਣ ਹੈ ਆਈ ਨੀ
ਰਾਤ ਪੰਜ ਭਾਦਰੋਂ ਦੀ।
ਏ ਰਾਤ ਪੰਜ ਭਾਦਰੋਂ ਦੀ

# ਨਾਮਧਾਰੀ ਪੰਥ

ਸੱਚਾ ਪੰਥ ਸੋਹਣਾ ਨਾਮਧਾਰੀਆਂ ਦਾ
ਦਸ਼ਮੇਸ਼ ਗੁਰੂ ਹੈ ਇਹਨੂੰ ਚਲਾਉਣ ਵਾਲਾ।
ਗੁਰੂ ਨਾਨਕ ਤੇ ਅਜਿਤੇ ਨੂੰ ਆਖਿਆ ਸੀ
ਜਨਮ ਸਾਖੀ ਦੇ ਵਿਚ ਫਰਮਾਉਣ ਵਾਲਾ।
ਜਾਂਮਾ ਬਾਰਵਾਂ ਹੋਵੇਗਾ ਕੁਝ ਕਰੜਾ
ਗੁਪਤ ਨਾਮ ਦੇ ਤਾਂਈ ਵਰਤਾਉਣ ਵਾਲਾ।
ਐਡੇ ਘੋਰ ਕਲਜੁਗ ਦੇ ਹੁੰਦਿਆ ਵੀ
ਸਤਿਜੁਗ ਦੇ ਤਾਂਈ ਵਖਾਉਣ ਵਾਲਾ।
ਦਿਲ ਆਪ ਦੇ ਸਦਾ ਦੇ ਖ਼ੁਆਸ਼ ਰਹਿੰਦੀ
ਕੋਈ ਦਿਸੇ ਨਾਂ ਗਊ ਸਤਾਉਣ ਵਾਲਾ।

ਸਿਆਮ ਵਿਚ ਬੰਕੋਕ ਦੇ ਪਾ ਫੇਰੀ
ਫਿਰ ਵਿਚ ਅਫਰੀਕਾ ਦੇ ਆਉਣ ਵਾਲਾ।
ਸਾਨੂੰ ਘਰੇ ਹੀ ਬੈਠੇ ਬਿਠਾਇਆਂ ਨੂੰ
ਆਪ ਚਲ ਕੇ ਦਰਸ ਦਿਖਾਉਣ ਵਾਲਾ।
ਪਾਪੀ ਸੜਦਿਆਂ ਦਿਲਾਂ ਦੇ ਭੁਜਿਆਂ ਨੂੰ
ਛਿੱਟੇ ਨਾਮ ਦੇ ਮਾਰ ਠੰਡ ਪਾਉਣ ਵਾਲਾ।
ਆਪੇ ਮਾਰ ਤੇ ਆਪੇ ਜੀਵਾ ਦੇਵੈ
ਨਾਂ ਕੋਈ ਜੰਮਿਆ ਭੇਤ ਦੇ ਪਾਉਣ ਵਾਲਾ।
ਤੈਨੂੰ ਆਖਦੇ ਗੁਰੂ ਪ੍ਰਤਾਪ ਸਿੰਘ ਜੀ
ਭਾਰਤ ਵਰਸ਼ ਅਜ਼ਾਦ ਕਰਾਉਣ ਵਾਲਾ।



# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਮਰ ਕਹਾਣੀ

ਸੁਨੋ ਸੁਨੋ ਏ ਦੁਨੀਆ ਵਾਲੋ
ਬਾਪੂ ਜੀ ਦੀ ਅਮਰ ਕਹਾਣੀ।
ਸੁਨੋ ਸੁਨੋ ਏ ਨਾਮਧਾਰੀਓ
ਸਤਿਗੁਰੂ ਜੀ ਦੀ ਅਮਰ ਕਹਾਣੀ।
ਏ ਅਮਰ ਕਹਾਣੀ।

ਸਤਿਗੁਰੂ ਹਰੀ ਸਿੰਘ ਪਿਤਾ ਸਦਾ ਕੇ
ਭੈਣੀ ਸਾਹਿਬ ਵਿਚ ਜਨਮ ਕੋ ਪਾਕੇ।
ਸਭਨਾਂ ਨੂੰ ਇਕੋ ਜਿਹਾ ਪ੍ਰੇਮ ਦਿਖਾ ਕੇ
ਤਰ ਜਾਵਣ ਦਾ ਵੱਲ ਸਿਖਾ ਕੇ।
ਕਈ ਲੱਖਾਂ ਦੇ ਪਾਠ ਕਰਾਕੇ
ਡੁਬਦਿਆਂ ਤਾਂਈ ਪਾਰ ਲੰਘਾ ਕੇ।
ਯਾਦ ਕਰੋ ਤੁਸੀਂ ਨਾਮਧਾਰੀਓ
ਸਤਿਗੁਰੂ ਜੀ ਦੀ ਅਮਰ ਕਹਾਣੀ।
ਏ ਅਮਰ ਕਹਾਣੀ।

ਦੇਸ ਵਿਦੇਸ ਚਕਰ ਲਗਾ ਕੇ
ਭੁਲਿਆਂ ਤਾਂਈ ਸਿੱਧੇ ਰਸਤੇ ਪਾਕੇ।
ਜੋ ਸਤਿਗੁਰੂ ਦਾ ਸਿਖ ਸਦਾਏ
ਭਲਕੇ ਉਠ ਹਰਿ ਨਾਮ ਧਿਆਇ।
ਜੇਲਾਂ ਦੇ ਵਿਚ ਸਾਹਿਬਜ਼ਾਦੇ ਛੱਡਕੇ
ਵਿਚ ਯੁਗੰਡੇ ਹੋਲੇ ਮਨਾਏ।
ਲੱਖਾਂ ਨੇ ਮਾਸ ਸ਼ਰਾਬ ਨੂੰ ਛੱਡਕੇ
ਸਤਿਗੁਰੂ ਚਰਨੀ ਸੀਸ ਨਿਵਾਕੇ।
ਭੁੱਲ ਨਾਂ ਜਾਣਾ ਨਾਮਧਾਰੀਓ
ਵੇਖੀ ਜੋ ਅੱਖੀਂ ਕਹਾਣੀ।
ਏ ਅਮਰ ਕਹਾਣੀ।

ਨਾਲ ਹਰੇਕ ਦੇ ਪਿਆਰ ਵਧੌਂਦਾ
ਚੌਂਹ ਅੱਖਰਾ ਸੀ ਨਾਮ ਜਪਾਉਂਦਾ।
ਮੇਰ ਤੇਰ ਦੀ ਗਲ ਨਾਂ ਕੋਈ

ਬਖਸ਼ ਦੇਂਦਾ ਜੋ ਭੁੱਲ ਸੀ ਹੋਈ।
ਵੱਡੇ ਲੋਕ ਚਰਨੀ ਪਏ ਵੇਖੇ
ਪਾਪ ਕਲੇਸ਼ ਗੁਰੂ ਸਾਰੇ ਮੇਟੇ।
ਸੋਚ ਵਿਚਾਰ ਤੂੰ ਸੁਣ ਪ੍ਰਦੇਸੀ
ਦਸਦੇ ਗਲ ਜੋ ਅੱਖੀਂ ਵੇਖੀ।
ਅੱਖੀਂ ਵੇਖੀ ਮੈਂ ਨਾਮਧਾਰੀਓ
ਸਤਿਗੁਰੂ ਜੀ ਦੀ ਅਮਰ ਕਹਾਣੀ।
ਏ ਅਮਰ ਕਹਾਣੀ।

ਨਹਿਰੂ ਵਰਗੇ ਚਰਨਾਂ 'ਚ ਵੇਖੇ
ਰਾਮ ਦਾ ਰੂਪ ਗੁਰਾਂ ਅੰਦਰ ਵੇਖੇ।
ਇਸ ਤੋਂ ਵੱਡੇ ਗੁਰ ਚਰਨੀ ਆਏ
ਨਾਲ ਪ੍ਰੇਮ ਦੇ ਪਾਸ ਬਿਠਾਏ।
ਕਈ ਵਾਰ ਨਹਿਰੂ ਭੈਣੀ ਸਾਹਿਬ ਆਇਆ
ਨਾਲ ਗੁਰਾਂ ਦੇ ਪ੍ਰੇਮ ਵਧਾਇਆ।
ਧੰਨ ਮੇਰੇ ਸਤਿਗੁਰ ਧੰਨ ਮੇਰੇ ਰਾਮਾ
ਬਾਰ ਬਾਰ ਏ ਮੁਖੋਂ ਅਲਾਏ।
ਭੈਣੀ ਸਾਹਿਬ ਦੀਆਂ ਗਲੀਆਂ ਰੋਵਨ
ਕਰਕੇ ਯਾਦ ਕਹਾਣੀ।
ਏ ਅਮਰ ਕਹਾਣੀ।

ਏਸ ਗੁਰੂ ਦੀਆਂ ਧੁਮਾਂ ਸੀ ਪਈਆਂ
ਕੀ ਜਾਨਣ ਲੋਕ ਵਿਚਾਰੇ।
ਜੇ ਕੋਈ ਦਿਸਦਾ ਪਾਪੀ ਪਖੰਡੀ
ਬਾਂਹੋ ਫੜ ਫੜ ਪਾਰ ਉਤਾਰੇ।
ਵੰਡੇ ਧੰਨ ਗਰੀਬਾਂ ਤਾਂਈ
ਵੰਡ ਵੰਡ ਖੁਸ਼ੀ ਮਨਾਏ।
ਵੱਡੇ ਛੋਟੇ ਹੈ ਖੁਸ਼ੀ ਮਨਾਂਦੇ
ਧੰਨ ਧੰਨ ਮੁਖੋਂ ਬੋਲ ਅਲਾਇਆ।
ਰਹਿੰਦੀ ਦੁਨੀਆਂ ਤਕ ਯਾਦ ਰਵੇਗੀ
ਸੁਣ ਦੇ ਜੋ ਤੁਸੀਂ ਕਹਾਣੀ।
ਏ ਅਮਰ ਕਹਾਣੀ।

ਭਰ ਭਰ ਝੋਲੀਆਂ ਲੈ ਹੈ ਜਾਂਦਾ
ਦਰ ਤੇ ਜੋ ਹੈ ਆਇਆ।
ਭੁਖ ਕਿਸੇ ਦੀ ਰਵੇ ਨਾਂ ਕਾਈ
ਹਰ ਵਕਤ ਸੀ ਸਦਾ ਲਗਾਇਆ।
ਮੇਰੇ ਸੱਚੇ ਸਤਿਗੁਰੂ ਪਿਆਰੇ
ਪਾਪੀਆਂ ਨੂੰ ਫੜ ਪਾਰ ਲੰਘਾਈ।
ਨਾ ਕੋਈ ਵੈਰੀ ਨਾਹੀ ਬੇਗਾਨਾ
ਸਗਲ ਸੰਗ ਹਮ ਕੋ ਬਣ ਆਈ।
ਨਾਲ ਧਿਆਨ ਦੇ ਸੁਣੋ ਏ ਸੰਤੋ
ਸਤਿਗੁਰੂ ਜੀ ਦੀ ਅਮਰ ਕਹਾਣੀ।
ਏ ਅਮਰ ਕਹਾਣੀ।

ਇੰਡਿਆ ਦੇ ਵਿਚ ਮੇਲਾ ਰਚਾ ਕੇ
ਵਿਚ ਅਫਰੀਕਾ ਫੇਰ ਹੈ ਆਇਆ।
ਵਿਚ ਅਫਰੀਕਾ ਹੋਲਾ ਮਨਾਇਆ
ਜਨਤਾ ਨੂੰ ਗਿਦੜੋਂ ਸ਼ੇਰ ਬਣਾਇਆ।
ਹੋਲਾ ਇਥੇ ਸੰਪੂਰਨ ਕਰਕੇ
ਵਲ ਪੰਜਾਬ ਦੇ ਫੇਰਾ ਪਾਇਆ।
ਲੋਕਾਂ ਪਾਪੀਆਂ ਜੁਲਮ ਕਮਾਇਆ
ਨਾਲ ਗੁਰਾਂ ਦੇ ਮੱਥਾ ਲਾਇਆ।
ਐਸੀ ਘਟਨਾ ਸੁਣ ਕੇ ਮੇਰਾ
ਦਿਲ ਹੋ ਗਿਆ ਪਾਣੀ ਪਾਣੀ।
ਏ ਅਮਰ ਕਹਾਣੀ।

ਬਾਬਾ ਜੀ ਨੂੰ ਪਕੜ ਜ਼ਾਲਮਾਂ
ਨਾਲ ਜੋਰ ਦੇ ਜੇਲ 'ਚ ਪਾਇਆ।
ਜਾਰੀਆਂ ਕਲਾ ਦਿਖਾ ਕੇ ਸਤਿਗੁਰੂ
ਬਾਬਾ ਜੀ ਨੂੰ ਬਰੀ ਕਰਾਇਆ।
ਜ਼ਾਲਮਾਂ ਦੇ ਸਿਰ ਠੀਕਰਾ ਭੰਨਕੇ
ਜੋਤੀ ਸੰਗ ਜੋਤ ਮਿਲਾਇਆ।
ਸਾਡੀ ਖਾਤਰ ਸਤਿਗੁਰੂ ਪਿਆਰੇ
ਵੇਖੋ ਆਪਣਾ ਆਪ ਮਿਟਾਇਆ।
ਜੁਗੋ ਜੁਗ ਏ ਯਾਦ ਰਵੇਗੀ

ਸਤਿਗੁਰੂ ਜੀ ਦੀ ਅਮਰ ਕਹਾਣੀ।
ਏ ਅਮਰ ਕਹਾਣੀ।

ਦੋਸ ਨਾਂ ਦੇਣਾ ਕਿਸੇ ਦੇ ਤਾਂਈ
ਸਤਿਗੁਰੂ ਆਪੇ ਖੇਲ ਬਨਾਈ।
ਗੁਰੂ ਦੀਆਂ ਗਲਾਂ ਸਤਿਗੁਰੂ ਜਾਨਣ
ਅਸੀਂ ਕੀ ਜਾਣੀਏ ਲੋਕ ਵਿਚਾਰੇ।
ਯਾਦ ਕਰਕੇ ਸਤਿਗੁਰੂ ਤੈਨੂੰ
ਸਭ ਭਾਰਤ ਰੋਏ ਵਿਚਾਰਾ।
ਛਾਤੀ ਉਤੇ ਹੱਥ ਰੱਖਕੇ
ਅਜ ਕੂਕੇ ਮਾਰਨ ਧਾਂਹਾਂ।
ਕਾਗ ਉਡਾਵਤ ਭੁਜਾ ਪੁਰਾਨੀ
ਕਹਿਤ ਕਬੀਰ ਏ ਕਥਾ ਸਰਾਨੀ।
ਏ ਅਮਰ ਕਹਾਣੀ।

ਇਹ ਦੁਨੀਆ ਸਾਨੂੰ ਟਿਕਨ ਨਾਂ ਦੇਂਦੀ
ਵੇਖੋ ਆਪਣੇ ਹੋਏ ਬਿਗਾਨੇ।
ਬਿਗਾਨੇ ਵੀ ਹੋਏ ਬਿਗਾਨੇ
ਸੱਚੀ ਗਲ ਨਾਂ ਕੋਈ ਮਾਨੇ।
ਝੂਠੀ ਦੁਨੀਆਂ ਝੂਠ ਕਮਾਇਆ
ਝੂਠਾ ਦੂਸ਼ਨ ਗੁਰਾਂ ਤੇ ਲਾਇਆ।
ਯਾਦ ਕਰਕੇ ਸਤਿਗੁਰੂ ਤੈਨੂੰ
ਘੁਮਨ ਘੇਰੀਆਂ ਆਵਨ ਮੈਨੂੰ।
ਆਪਣੀ ਜੱਗ੍ਹਾ ਬਿਠਾ ਜਗਜੀਤ ਨੂੰ
ਛੱਡ ਗਿਉਂ ਪਿਛੇ ਇਹੋ ਨਿਸ਼ਾਨੀ।
ਏ ਅਮਰ ਕਹਾਣੀ।

ਸੁਨੋ ਸੁਨੋ ਏ ਨਾਮਧਾਰੀਓ
ਸਤਿਗੁਰੂ ਜੀ ਦੀ ਅਮਰ ਕਹਾਣੀ।
ਚਾਨੇ ਦੀ ਜ਼ੁਬਾਨੀ ਏ ਅਮਰ ਕਹਾਣੀ।

# ਜਿੰਦਾ ਨਾਮ ਰਹੇ ਨਾਲ ਕੁਰਬਾਨੀਆਂ ਦੇ

ਦਾਣਾਂ ਵਿਚ ਜਮੀਨ ਦੇ ਰੁਲ ਜਾਵੇ
ਮਗਰੋਂ ਉਸ ਨੂੰ ਬੜਾ ਸਲਾਹੀ ਦਾ ਏ।
ਸੋਨਾ ਵਿਚ ਕੁਠਾਲੀ ਦੇ ਸੜ ਜਾਂਦਾ
ਫੇਰ ਉਸ ਦਾ ਗਹਿਣਾ ਬਣਾਈ ਦਾ ਏ।
ਪਹਿਲਾਂ ਇਟ ਸੜਦੀ ਵਿਚ ਅੱਗ ਦੇ ਜੀ
ਮਗਰੋਂ ਉਸ ਦਾ ਮਹਿਲ ਬਣਾਈ ਦਾ ਏ।
ਪਹਿਲਾਂ ਆਪਣਾ ਆਪ ਮਿਟਾ ਕੇ ਤੇ
ਰੋਸ਼ਨ ਜੱਗ ਤੇ ਨਾਮ ਕਰਾਈ ਦਾ ਏ।
ਜੇੜ੍ਹੇ ਮਾਵਾਂ ਦੇ ਪੁਤ ਗੁਰੂ ਦਾ ਕਹਿਆ ਮੰਨ ਦੇ
ਜਾਂਵਾਂ ਸਦਕੇ ਉਨ੍ਹਾਂ ਜਵਾਨੀਆਂ ਦੇ।
ਤਾਂਹੀਓ ਗਲ ਏ ਵਿਚ ਵਿਚਾਰ ਆਉਂਦੀ
ਜਿੰਦਾ ਨਾਮ ਰਹੇ ਨਾਲ ਕੁਰਬਾਨੀਆਂ ਦੇ।

ਕਫਨ ਮੌਤ ਦਾ ਬੰਨ ਸਿਰ ਆਪ ਹੱਥੀਂ
ਜੱਗ ਤੋਂ ਜੀਵਨ ਦੀ ਛੱਡੇ ਆਸ ਪਹਿਲਾਂ।
ਆਗੂ ਦੇਸ ਦਾ ਉਹੀ ਸਦਵਾ ਸਕਦਾ
ਹੱਸ ਹੱਸ ਕੇ ਦੁਖ ਉਠਾਏ ਪਹਿਲਾਂ।
ਚੀਰ ਆਰੇ ਦੇ ਨਾਲ ਦੋ ਫਾੜ ਹੋਵੈ
ਖੱਲ ਬਕਰੇ ਵਾਂਗ ਲੁਹਾਏ ਪਹਿਲਾਂ।
ਸੀਸ ਜਾਵੈ ਪਰ ਸਿਦਕ ਨਾਂ ਜਾਣ ਦੇਵੈ
ਵਾਂਗ ਮਰਦਾਂ ਦੇ ਮੌਤ ਵਿਆਹੇ ਪਹਿਲਾਂ।
ਨਾਲ ਦੇਸ ਦੇ ਰੱਖਣ ਪਿਆਰ ਜੇੜ੍ਹੇ
ਉਚੇ ਨਾਮ ਹੈ ਉਨ੍ਹਾਂ ਹੀ ਦਾਨੀਆਂ ਦੇ।
ਲਹੂ ਮਿਝ ਦੇ ਵਿਚੋਂ ਅਵਾਜ ਆਵੈ
ਜਿੰਦਾ ਨਾਮ ਰਹੇ ਨਾਲ ਕੁਰਬਾਨੀਆਂ ਦੇ।

ਔਹੀ ਦੇਸ ਪੁਜਾਰੀ ਅਖਵਾ ਸਕਦਾ
ਦੇਸ਼ ਆਪਣੇ ਵਾਸਤੇ ਮਰੀ ਜਾਵੈ।
ਸੀਸ ਵੱਢ ਕੇ ਤਲੀ ਤੇ ਰੱਖ ਲੈਣਾ
ਨਾਲ ਵੈਰੀਆਂ ਫਿਰ ਵੀ ਲੜੀ ਜਾਵੈ।

ਲੋਹ ਉਤੇ ਬਹਿਕੇ ਹਥ ਪਕੜ ਮਾਲਾ
ਭਾਣਾਂ ਮੰਨਕੇ ਭਜਨ ਹੀ ਕਰੀ ਜਾਵੈ।
ਗੋਲੇ ਤੋਪਾਂ ਦੇ ਛਾਤੀਆਂ ਵਿਚ ਖਾਕੇ
ਹੱਸ ਹੱਸ ਕੇ ਸੂਲੀ ਤੇ ਚੜੀ ਜਾਵੈ।
ਰੱਖ ਆਪਣੇ ਗੁਰੂ ਤੇ ਸਿਦਕ ਪੱਕਾ
ਕਾਲੇ ਪਾਣੀਆਂ ਦੇ ਦੁਖ ਸਹੀ ਜਾਵੈ।
ਭਾਂਵੇ ਸਿਖ ਹੋਵੇ ਭਾਂਵੇ ਸਹਿਜਧਾਰੀ
ਤੇਰਾ ਨਾਮ ਹਮੇਸ਼ਾਂ ਦਿਲ ਧਰੀ ਜਾਵੈ।
ਜਿਸਮ ਆਪਣਾ ਰਾਵੀ ਦੇ ਵਿਚ ਪਾਕੇ
ਤੋੜ ਦਿਤੇ ਅਭਿਮਾਨ ਅਭਿਮਾਨੀਆਂ ਦੇ।
ਸੇਵਾ ਦਾਰ ਬਣ ਕੇ ਸੇਵਾ ਕਰ ਚਾਨਾ
ਜਿੰਦਾ ਨਾਮ ਰਹੇ ਨਾਲ ਕੁਰਬਾਨੀਆਂ ਦੇ।

ਜੇ ਕੋਈ ਨਾਮ ਨੂੰ ਰਖਣਾ ਚਾਹੇ ਜਿੰਦਾ
ਨਾਲ ਆਰੇ ਦੇ ਜਿਸਮ ਨੂੰ ਚਰਵਾ ਦੇਵੇ।
ਤਾਰੂ ਸਿੰਘ ਨੇ ਨਾਮ ਨੂੰ ਰੱਖ ਜਿੰਦਾ
ਸਣੇ ਕੇਸਾਂ ਦੇ ਖੋਪਰ ਲੁਹਾ ਦੇਵੇ।
ਮਨੀ ਸਿੰਘ ਨੂੰ ਜਾਣਦਾ ਜੱਗ ਸਾਰਾ
ਬੰਦ ਬੰਦ ਦੇ ਤਾਂਈ ਕਟਵਾ ਦੇਵੇ।
ਚੜ ਚਰਖੜੀ ਨਾਮ ਨੂੰ ਰੱਖਿਆ ਸੀ
ਧਰਮ ਰਾਜ ਨੂੰ ਸੱਚ ਸੁਣਾ ਦੇਵੇ।
ਅਸੀਂ ਮਰੇ ਨਹੀ ਆਵਾਂਗੇ ਫੇਰ ਛੇਤੀ
ਪੱਤਾ ਕਢਾਂਗੇ ਫਿਰ ਨਿਸ਼ਾਨੀਆਂ ਦੇ।
ਤੈਨੂੰ ਬੋਲਕੇ ਸੱਚ ਸੁਣਾ ਦਈਏ
ਜਿੰਦਾ ਨਾਮ ਰਹੇ ਨਾਲ ਕੁਰਬਾਨੀਆ ਦੇ।



# ਚਾਲੀ ਮੁਕਤੇ

ਮੁਕਤਸਰ ਵਿਚ ਮੁਕਤੀ ਪਾਉਣ ਵਾਲੇ
ਦਸੇ ਆਣਕੇ ਉਨਾਂ ਦਾ ਹਾਲ ਕੋਈ।
ਖ਼ੂਨ ਵਗਦਾ ਸੀ ਪਾਣੀ ਦੇ ਵਾਂਗ ਉਥੇ
ਆਇਆ ਬਾਰਸ਼ ਦਾ ਜਿਵੇਂ ਤੁਫਾਨ ਕੋਈ।
ਲੱਤਾਂ ਬਾਹਾਂ ਗੋਡੇ ਕਿਧਰੇ ਸੀਸ ਦਿਸੇ
ਕੋਈ ਤੜਫਦਾ ਦੇਵੇ ਪ੍ਰਾਨ ਕੋਈ।
ਕਈ ਸਹਿਕਦੇ ਅੱਲਾ ਨੂੰ ਯਾਦ ਕਰਦੇ
ਨਿਗ੍ਹਾ ਫੇਰਦਾ ਚਾਨਾ ਗੁਰੂ ਦੇ ਵਲ ਕੋਈ।
ਐਡੇ ਯੁਧ ਮੈਦਾਨ ਦੇ ਵਿਚ ਸਤਿਗੁਰੂ
ਏਂਦਾ ਫਿਰਦੇ ਜਿਵੇਂ ਹੌਲਦਾਰ ਕੋਈ।
ਜਿਵੇਂ ਮਾਲਾ ਦੀ ਲੜੀ ਟੁੱਟ ਬਿਖਰ ਜਾਵੈ
ਮੁੜ ਉਸ ਦਾ ਹਾਰ ਬਨਾਏ ਕੋਈ।
ਮੂੰਹ ਕੇਸ ਦਾੜੇ ਪਏ ਧਰਤ ਉਤੇ
ਮਾਲੀ ਬਾਗ ਦਾ ਕਰੇ ਪਛਾਨ ਕੋਈ
ਵੇਖੋ ਹੱਥ ਰੁਮਾਲ ਲੈ ਗੁਰੂ ਚਾਨਾ
ਮੁੱਖ ਪੂੰਝਦਾ ਪੁੱਤਾਂ ਦੇ ਬਾਪ ਕੋਈ।

ਕਿਸੇ ਆਖਦੇ ਏ ਪੰਜ ਲਖੀ
ਕਿਸੇ ਦਸ ਹਜ਼ਾਰੀ ਪੁਕਾਰ ਦੇ ਨੇ।
ਮੁਖ ਪੂੰਝਦੇ ਪੂੰਝਦੇ ਮਹਾਂ ਸਿੰਘ ਤੇ
ਨੇਤਰ ਟਿਕ ਗਏ ਗੁਰੂ ਅਵਤਾਰ ਦੇ ਨੇ।
ਉਤੇ ਪੱਟਾਂ ਦੇ ਰੱਖਕੇ ਸਿਰ ਪਿਛੋਂ
ਮੁੱਖ ਪੂੰਝਦੇ ਨਾਲ ਪਿਆਰ ਦੇ ਨੇ।
ਫਿਰ ਬੋਲਦੇ ਮਹਾਂ ਸਿੰਘ ਮੰਗ ਲੈ ਕੁਝ
ਮਹਾਂ ਸਿੰਘ ਅਵਾਜ ਪਹਿਚਾਨਦੇ ਨੇ।
ਅੱਖਾਂ ਉਤਾਂਹ ਕਰਕੇ ਜਦੋਂ ਵੇਖਿਆ ਸੀ
ਕਲਗੀ ਵਾਲੇ ਜੀ ਨਜ਼ਰ ਪਏ ਆਂਵਦੇ ਨੇ।
ਅੱਖਾਂ ਵਿਚ ਬਦਾਵੇ ਦੇ ਆਏ ਹੰਝੂ
ਵੇਲਾ ਯਾਦ ਕਰਕੇ ਪਛੋਤਾਂਵਦੇ ਨੇ।
ਹੋਈ ਗਲਤੀ ਸਤਿਗੁਰੂ ਬਖਸ਼ ਲੈ ਤੂੰ

ਵਿਚ ਦਿਲ ਦੇ ਬਹੁਤ ਹੀ ਝੂਰਦੇ ਨੇ।
ਮੂੰਹ ਹਿੱਲੇ ਅਵਾਜ ਨਾਂ ਆਏ ਵਿਚੋਂ
ਨਾਲ ਹਥ ਦੇ ਇਦਾਂ ਸਮਝਾਂਵਦੇ ਨੇ।
ਆਖਰ ਬੋਲਦੇ ਹੌਲੀ ਜੁਬਾਨ ਵਿਚੋਂ
ਹੱਥ ਜੋੜ ਕੇ ਇਦਾਂ ਪੁਕਾਰ ਦੇ ਨੇ।

ਆਖਰ ਮੰਗ ਸੀ ਚਾਨਾ ਗੁਰੂ ਦਰਸ਼ਨਾਂ ਦੀ
ਹੋਈ ਭੁੱਲ ਜੋ ਮਨੋ ਵਿਸਾਰ ਦੇਵੋ।
ਦਿਤਾ ਲਿਖ ਬਦਾਵਾ ਜੋ ਅਸਾਂ ਨੇ ਸੀ
ਮੇਰੇ ਸਾਮਣੇ ਉਸ ਨੂੰ ਪਾੜ ਦੇਵੋ।
ਟੂਟੀ ਗੰਢ ਦੇਵੋ ਟੂਟੀ ਗੰਢਨ ਵਾਲੇ
ਭਾਂਵੇਂ ਰੱਖ ਲਵੋ ਬਾਂਵੇਂ ਮਾਰ ਦੇਵੋ।
ਤੁਹੀਂਓ ਰਾਖਾ ਹੈ ਅਸਾਂ ਪ੍ਰਦੇਸੀਆਂ ਦਾ
ਭਵ ਸਾਗਰ ਵਿਚੋਂ ਕਰ ਪਾਰ ਦੇਵੋ।

ਬਾਜਾਂ ਵਾਲੇ ਜੀ ਕਿਹਾ ਹੱਸ ਮੁਖੋਂ
ਮੇਰੇ ਜੋਧਿਆ ਤਖਤ ਜਾਂ ਤਾਜ ਮੰਗ ਲੌ।
ਹੋਰ ਜੀਉਣ ਦੀ ਆਸ ਤਾਂ ਦਸ ਦੇਵੋ
ਕਿਸੇ ਵੱਡੀ ਹਕੂਮਤ ਦਾ ਰਾਜ ਮੰਗ ਲੌ।
ਮੁਖ ਪੂੰਝ ਦੇ ਹੰਝੂ ਪਏ ਡੁਲਦੇ ਸੀ
ਕਰਾਂ ਆਸ ਪੂਰੀ ਜੇੜ੍ਹੀ ਮੰਗ ਮੰਗ ਲੌ।
ਕੀ ਲੈਣਾ ਬਦਾਵੇ ਨੂੰ ਪਾੜ ਕੇ ਤੇ
ਵੱਡੀ ਇਸ ਤੋਂ ਹੋਰ ਕੋਈ ਚੀਜ਼ ਮੰਗ ਲੌ।

ਮਹਾਂ ਸਿੰਘ ਨੇ ਹੰਝੂ ਫਿਰ ਡੋਲ ਕਿਹਾ
ਕਲਗੀ ਵਾਲਿਆ ਰਾਜ ਦੀ ਲੋੜ ਨਾਹੀ।
ਜਿਨੀ ਕੀਤੀ ਸੇਵਾ ਲੇਖੇ ਲਾਈਂ ਸਾਡੀ
ਹੁਣ ਚਰਨਾਂ ਤੋਂ ਪਰੇ ਵਿਛੋੜ ਨਾਹੀ।
ਦਿੱਤਾ ਵਰ ਕਹਿੰਦੇ ਧੰਨ ਮਹਾਂ ਸਿੰਘਾ
ਤੇਰੇ ਹੁਕਮ ਨੂੰ ਸਕਦੇ ਮੋੜ ਨਾਹੀ।
ਆ ਵੇਖ ਲੈ ਬਦਾਵਾ ਮੈਂ ਪਾੜ ਦਿੱਤਾ
ਅੱਖ ਫਰਕਣ ਜਿੰਨੀ ਲਾਈ ਡੇਰ ਨਾਹੀ।
ਫੇਰ ਆਖਿਆ ਤੁਸੀਂ ਮੈਨੂੰ ਛੱਡ ਗਏ ਸੀ

ਮੈਂ ਛਡਿਆ ਤੁਸਾਂ ਨੂੰ ਮੂਲ ਨਾਹੀ।
ਕੀ ਹੋਇਆ ਜੇ ਚਾਲੀ ਮੈਨੂੰ ਛੱਡ ਗਏ ਸੀ
ਚਾਲੀ ਮੁਕਤਿਆਂ ਨੂੰ ਮੈਂ ਤਾਂ ਛੱਡਿਆ ਨਾਹੀ।

ਤੂੰਹੀਓ ਰਾਖਾਂ ਹੈ ਅਸਾਂ ਪ੍ਰਦੇਸੀਆਂ ਦਾ
ਭਵ ਸਾਗਰ ਵਿਚੋਂ ਕਰ ਪਾਰ ਦੇਵੋਂ।
ਬਾਜਾਂ ਵਾਲੇ ਨੇ ਫਿਰ ਕਿਹਾ ਹੱਸ ਮੁਖੋਂ
ਮੇਰੇ ਜੋਧਿਆਂ ਤਖਤ ਜਾ ਤਾਜ ਮੰਗ ਲੋ।
ਹੋਰ ਜੀਉਣ ਦੀ ਆਸ ਤਾਂ ਦਸ ਦੇਵੋ
ਕਿਸੇ ਵੱਡੀ ਹਕੂਮਤ ਦਾ ਰਾਜ ਮੰਗ ਲੋ।

ਮਹਾਂ ਸਿੰਘ ਸਵਰਗ ਨੂੰ ਜਾਣ ਲੱਗਾ
ਹੰਝੂ ਵਿਚ ਪ੍ਰੇਮ ਦੇ ਡੋਲ ਦਿੱਤੇ।
ਗੁਰੂ ਦਸਵੇਂ ਖੁਸ਼ੀ ਵਿਚ ਆ ਕੇ ਤੇ
ਚਾਨਾ ਬੂਹੇ ਸੱਚ ਖੰਡ ਦੇ ਖੋਲ ਦਿੱਤੇ।



# ਮੇਰਾ ਸੁਪਨਾ

ਕਰਾਂ ਕਿਹੜੀ ਗੱਲ ਮੈਂ ਆਪਣੀ ਮੁਸੀਬਤਾਂ ਦੀ
ਝੂਠਾ ਇਹ ਭੁਲੇਖਾ ਮੇਰੇ ਦਿਲ ਵਿਚ ਆਇਆ ਸੀ।
ਜਿਸ ਨੂੰ ਮੈਂ ਪਿਆਰ ਨਾਲ ਦਿਲ ਵਿਚ ਰੱਖਿਆ ਸੀ
ਕਿਸੇ ਨੇ ਨਾਂ ਆ ਮੈਨੂੰ ਪੁਛਿਆ ਪੁਛਾਇਆ ਸੀ।
ਦਿਲ ਨੂੰ ਵਿਰਾਗ ਲਗਾ ਹਾਲੋਂ ਮੈਂ ਬਿਹਾਲ ਹੋਇਆ
ਕਿਸੇ ਨੇ ਨਾਂ ਆ ਗੁਰੂ ਹਾਲ ਕੋ ਸੁਣਾਇਆ ਸੀ।
ਦਸਾਂ ਕਿਹੜੀ ਵਾਰਤਾ ਜੋ ਬੀਤ ਰਹੀ ਨਾਲ ਮੇਰੇ
ਰਾਮ ਦੇ ਵਿਜੋਗੀ ਨੇ ਨਾਂ ਕਿਸੇ ਨੂੰ ਸੁਣਾਇਆ ਸੀ।

ਚੰਗਾ ਸੀ ਉਹ ਵੇਲਾ ਜਦੋਂ ਕਿਸੇ ਮੋਹਣੀ ਮੂਰਤ ਨੇ
ਸੁਪਨੇ ਦੇ ਵਿਚ ਮੈਨੂੰ ਦਰਸ ਦਿਖਾਇਆ ਸੀ।
ਕੀਤਾ ਸੀ ਪਿਆਰ ਮੈਨੂੰ ਉਸ ਆਕੇ ਪੁੱਤਾਂ ਵਾਂਗੂ
ਸੁੱਤੇ ਮੇਰੇ ਭਾਗਾਂ ਤਾਂਈ ਆਣ ਕੇ ਜੱਗਾਇਆ ਸੀ।
ਕਹਿਆ ਮੈਨੂੰ ਉਠ ਚਾਨਾ ਹੋਵੀਂ ਨਾਂ ਉਦਾਸ ਰਤੀ
ਕਈ ਵਾਰ ਹੱਸ ਮੁਖੋਂ ਇਹੋ ਫੁਰਮਾਇਆ ਸੀ।
ਸੁਣ ਕੇ ਏ ਗਲ ਸਾਰੀ ਉਡ ਗਈ ਉਦਾਸੀ ਮੇਰੀ
ਖੁਸ਼ੀਆਂ ਦੇ ਵਿਚ ਮੈਂ ਨੇ ਗੀਤ ਇਹੋ ਗਾਇਆ ਸੀ।

ਭਾਗ ਅੱਜ ਜਾਗੇ ਮੇਰੇ ਮੁੱਦਤਾਂ ਦੇ ਸੁੱਤੇ ਹੋਏ
ਰਹਿਮਤਾਂ ਦੇ ਬੁਕ ਭਰ ਝੋਲੀ ਮੇਰੇ ਪਾਏ ਸੀ।
ਖੁਲੀ ਮੇਰੀ ਅੱਖ ਤੇ ਮੈਂ ਮੰਜੇ ਉਤੋਂ ਉਠ ਬੈਠਾ
ਵੇਖਿਆ ਚੌਹ ਫੇਰੇ ਕੋਈ ਨਜ਼ਰ ਨਾਂ ਆਇਆ ਸੀ।
ਹੌਲੀ ਜੇਹੀ ਫਿਰ ਇਕ ਆਈ ਸੀ ਅਵਾਜ਼ ਹੋਰ
ਤੂੰ ਹੈ ਚਾਨਾ ਸਾਡਾ ਹੱਸ ਮੁਖੋਂ ਏ ਸੁਣਾਇਆ ਸੀ।
ਸੰਗਾਂ ਏ ਸੁਪਨੇ ਤੇ ਸੁਪਨਾ ਹੀ ਰਹਿ ਗਿਆ
ਜਿਸ ਨੇ ਹੈ ਆ ਮੇਰਾ ਦਿਲ ਤੜਫਾਇਆ ਸੀ।

ਦੇਵੋ ਹੁਣ ਦਰਸ ਆ ਚੀਨੀ ਅਸਵਾਰ ਮਾਹੀ
ਸੁਪਨੇ ਦੇ ਵਿਚ ਮੈਨੂੰ ਕਾਹਨੂੰ ਸਤਾਇਆ ਸੀ।
ਭੁਲੇਗੀ ਨਾਂ ਯਾਦ ਤੇਰੀ ਰੱਖਾਂਗਾ ਮੈਂ ਸੀਨੇ ਵਿਚ

ਦੁਖੀਆਂ ਦਾ ਦਿਲ ਦਾਤਾ ਕਾਹਨੂੰ ਆ ਦੁਖਾਇਆ ਸੀ।
ਹੋਵਾਂਗਾ ਮੈਂ ਖੁਸ਼ ਜਦੋਂ ਦੇਵੋਗੇ ਦਰਸ ਆਪ
ਕਰਦਾ ਮੈਂ ਯਾਦ ਪਿਆਰ ਕਦੀ ਨਾਂ ਭੁਲਾਇਆ ਸੀ।
ਚਾਨੇ ਦਾ ਪਿਆਰ ਵੇਖੋ ਅਰਸ਼ਾਂ ਤੇ ਚੰਨ ਜਾਣੇ
ਚਿਰਾਂ ਦਾ ਪਿਆਰ ਜੇਹੜਾ ਦਿਲ 'ਚ ਸਮਾਇਆ ਸੀ।



# ਅਰਜੋਈ

ਕਾਹਨੂੰ ਇਨਾਂ ਆਪ ਮਾਹੀ ਮੇਰੇ ਉਤੇ ਖੱਫਾ ਹੋਇਓ
ਸੁਟ ਗਿਉਂ ਏ ਮੈਨੂੰ ਮੇਰੀ ਬਾਂਹ ਨੂੰ ਮਰੋੜ ਕੇ।
ਗੁਸੇ ਵਿਚ ਤੁਰ ਗਿਉਂ ਦਸ ਤਾਂ ਕਸੂਰ ਜਦੋਂ
ਨੀਬੂ ਵਾਂਗ ਲੈ ਗਿਉਂ ਰੱਤ ਨੂੰ ਨਿਚੋੜ ਕੇ।
ਮੂਹੋਂ ਬੋਲ ਸਕਦਾ ਨਾਂ ਹੱਥ ਨਾਂ ਇਸ਼ਾਰਾ ਕਰਾਂ
ਨਿਕਲ ਦਾ ਏ ਸਾਹ ਹੁਣ ਸੰਘ ਨੂੰ ਘਰੋਟ ਕੇ।
ਰੱਤ ਨਾਂ ਦਿਸੇ ਰਹੀ ਹੱਡੀਆਂ ਦੀ ਮੁਠ ਬਾਕੀ
ਤੁਰ ਜਾਣਾ ਭੌਰ ਇਸ ਪਿੰਜਰੇ ਕੋ ਛੋੜ ਕੇ।

ਜਾਣ ਲਗੇ ਜਦੋਂ ਉਦੋਂ ਕੀਤਾ ਸੀ ਹੁਕਮ ਆਪ
ਇਸੇ ਦੇਹੀ ਵਿਚ ਮੈਂ ਪੰਜਾਬ ਫੇਰਾ ਪਾਵਾਂਗਾ।
ਕਰੋ ਪਾਠ ਵਰਨੀਆਂ ਤੇ ਹੋਮ ਯਗ ਰਲ ਮਿਲ
ਇਨਾ ਦੇ ਕੀਤਿਆਂ ਮੈਂ ਛੇਤੀ ਪ੍ਰਤ ਅਵਾਂਗਾ।
ਗੁਰੂਪ੍ਰਤਾਪ ਸਿੰਘ ਕਈ ਵਾਰੀ ਆਖਦੇ ਸੀ
ਚੀਨੀ ਵਾਲੇ ਗੁਰੂ ਦਾ ਦਰਸ ਕਰਵਾਂਵਾ ਗਾ।
ਕਰੋ ਜੋ ਹੁਕਮ ਦਿਲ ਆਪ ਦੇ ਜੋ ਆਂਵਦੀ ਏ
ਉਸੇ ਆਸਾਂ ਉਤੇ ਦਿਲ ਧਰਿ ਮੈਂ ਧਰਾਵਾਂਗਾ।

ਚੌਦਾਂ ਵਰੇ ਪਿਛੋਂ ਰਾਮ ਅਪਣੇ ਘਰ ਸੀ ਆਇਆ
ਬੀਤ ਗਏ ਕਈ ਜੁਗ ਸਾਡਾ ਰਾਮ ਕਿਉਂ ਨਹੀ ਆਂਵਦਾ।
ਦਿਲ ਵਾਲੀ ਤਾਰ ਭੇਜੀ ਨਾਨਕੀ ਨੇ ਵੀਰ ਤਾਂਈ
ਵੱਡੇ ਪ੍ਰੇਮ ਨਾਲ ਆਕੇ ਫੁਲਕਾ ਸੀ ਖਾਂਵਦਾ।
ਇਕ ਤਾਰ ਭੇਜੀ ਲਾਲੋ ਦਿਲ ਦੇ ਪ੍ਰੇਮ ਨਾਲ
ਝਟ ਆਪ ਜਾਕੇ ਉਹਨੂੰ ਛਾਤੀ ਨਾਲ ਲਾਂਵਦਾ।
ਲੱਖਾਂ ਤਾਂਰਾਂ ਭੇਜੀਆਂ ਹੈ ਆਉਂਦਾ ਨਾਂ ਜਵਾਬ ਕੋਈ
ਗੁਰੂ ਰਾਮ ਸਿੰਘ ਸਾਡਾ ਘਰ ਕਿਉਂ ਨਹੀ ਆਂਵਦਾ।

ਰੱਖੋ ਤੁਸੀਂ ਹੋਂਸਲੇ ਨੂੰ ਆਵੈਗਾ ਜਰੂਰ ਗੁਰੂ
ਕੀਤਾ ਜੋ ਹੁਕਮ ਉਹੋ ਪੂਰਾ ਹੋਕੇ ਰਵੈਗਾ।
ਦੁਖ ਤਕਲੀਫਾਂ ਭਾਵੇਂ ਸਹਿਣੀਆਂ ਹੀ ਪੈਂਦੀਆਂ ਨੇ

**ਦੁਖ ਪਿਛੋਂ ਸੁਖ ਛੇਤੀ ਮੂੰਹ ਆ ਦਿਖਾਵੇਗਾ।**

**ਕਰੋ ਤੁਸੀਂ ਜਦ ਹੁਕਮ ਆਇਆ ਜੋ ਰੰਗੂਨ ਵਿਚੋਂ**
**ਜੇੜਾ ਭੁਲ ਜਾਊ ਉੰਹੋ ਪਿਛੋਂ ਪਛਤਾਵੈਗਾ।**
**ਕਾਗਾਂ ਨੂੰ ਉਡਾਵੋ ਪਾਵੋ ਚੂਰੀਆਂ ਨੂੰ ਨਿਤ ਕੁੱਟ**
**ਇਹੋ ਹਾਲ ਦੇਖ ਸ਼ਾਇਦ ਚੀਨੀ ਵਾਲਾ ਆਵੈਗਾ।**



# ਬੰਦੇ ਨੂੰ ਉਪਦੇਸ

ਉਰੇ ਆ ਬੰਦਿਆ ਤੂੰ ਬੈਠ ਜਰਾ ਮੇਰੇ ਕੋਲ
ਦਸਦਾਂ ਏ ਗੱਲ ਤੈਨੂੰ ਗਿਆਨ ਤੇ ਵੀਚਾਰ ਦੀ।
ਰਹਿਤ ਮਰਯਾਦਾ ਤੇਰੀ ਚੀਨੀ ਵਾਲੇ ਗੁਰੂ ਜੀ ਦੀ
ਸੁਣ ਲੈ ਤੂੰ ਗੱਲ ਮੇਰੀ ਪਰ ਉਪਕਾਰ ਦੀ।
ਕਰ ਕਰ ਨਿੰਦਿਆ ਪਰਾਈ ਭਾਰ ਚੁੱਕ ਨਾਂ ਏ
ਜ਼ਹਿਰ ਭਰੇ ਬਾਣ ਤੇਰੀ ਜੀਭ ਪਈ ਮਾਰਦੀ।
ਦਿਨ ਤੋਂ ਸ਼ਾਮ ਤਕ ਝੂਠ ਬੋਲੇ ਬਹੁਤ ਸਾਰਾ
ਠੱਗ ਮੁਰਦਾਰ ਖਾਵੇਂ ਤੇਰੀ ਮਾਲਾ ਕੀ ਸੁਵਾਰਦੀ।
ਮੂੰਹ ਵਿਚ ਖੰਡ ਤੇਰੇ ਦਿਲ ਵਿਚ ਜ਼ਹਿਰ ਘੋਲੇ
ਕਰੇ ਜੇੜੀ ਗਲ ਉਹੋ ਵੱਡ ਵੱਡ ਖਾਂਵਦੀ।
ਦਾੜੀ ਰੱਖੇ ਖਾਲਸੇ ਦੀ ਕੈਂਚੀ ਵੀ ਤੂੰ ਸਾਥ ਰੱਖੇ
ਵਸਮਾਂ ਲਗਾਵੇਂ ਤੇਰੀ ਸਿੱਖੀ ਕੀ ਸੁਵਾਰਦੀ।
ਨੇਕੀਆਂ ਕਮਾ ਲੈ ਕਰ ਪਿਆਰ ਇਕ ਦੂਜੇ ਨਾਲ
ਥੋੜੀ ਜਿਹੀ ਗੱਲ ਸੁਣ ਮੇਰੀ ਸਰਕਾਰ ਦੀ।
ਕਈ ਇਥੋਂ ਤਰ ਗਏ ਨੇ ਕਈ ਵਿਚੇ ਡੁਬ ਗਏ ਨੇ
ਗੱਲ ਕਰ ਉਹੋ ਜੇਹੜੀ ਪਰ ਤਾਰ ਜਾਣ ਦੀ।
ਛੱਡ ਇਨਾਂ ਗਲਾਂ ਤਾਂਈਂ ਸੁਣ ਲੈ ਤੂੰ ਗਲ ਸੱਚੀ
ਮੇਰੇ ਗੁਰੂ ਕੋਲੋਂ ਸੁਣ ਗੱਲ ਏ ਪਿਆਰ ਦੀ।
ਗੱਲ ਕਰ ਸੱਚੀ ਵਿਚ ਝੂਠ ਨਾਂ ਮਿਲਾਈਂ ਚਾਨਾ
ਗੱਲ ਕਰ ਉਹੋ ਜੇੜੀ ਗੁਰੂ ਦੇ ਮਿਲਾਪ ਦੀ।

੧੧-੦੮-੧੯੫੯



# ਗੁਰੂ ਜਗਜੀਤ ਸਿੰਘ ਜੀ

ਦੀਨ ਦਿਆਲ ਸਤਿਗੁਰੂ ਜਗਜੀਤ ਸਿੰਘ ਜੀ
ਸਾਨੂੰ ਆਣ ਕੇ ਦਰਸ ਵੇਖਾ ਛੇਤੀ।
ਸਾਡੇ ਸੀਨੇ 'ਚ ਯਾਦ ਪਈ ਰੜਕਦੀ ਏ
ਦਰਸ਼ਨ ਦੇਕੇ ਠੰਡ ਵਰਤਾ ਛੇਤੀ।
ਅਸੀਂ ਪਏ ਕੁਰਾਹੇ ਰਾਹ ਛੱਡ ਕੇ ਤੇ
ਸਿੱਧੇ ਰਾਹ ਸਾਨੂੰ ਆਕੇ ਪਾ ਛੇਤੀ।
ਭੁੱਲ ਗਏ ਹਾਂ ਭਜਨ ਤੇ ਬੰਦਗੀ ਨੂੰ
ਬਾਣੀ ਪੜਨ ਦੀ ਜਾਚ ਸਿਖਾ ਛੇਤੀ।

ਸਿਧੀ ਸਾਥੋਂ ਦਸਤਾਰ ਹੁਣ ਬਜਦੀ ਨਹੀ
ਇਸ ਰਹਿਤ ਦੀ ਰੀਤ ਬਤਲਾ ਆਕੇ।
ਅਸੀਂ ਭੁੱਲ ਗਏ ਨਿਤ ਦਾ ਨੇਮ ਕਰਨਾ
ਸਾਧ ਸੰਗਤ 'ਚ ਬਹਿਣਾ ਸਿਖਾ ਆਕੇ।
ਹੁਕਮ ਭੁੱਲ ਬੈਠੇ ਚੀਨੀ ਵਾਲੇ ਜੀ ਦਾ
ਹੁਕਮ ਮੰਨਣ ਦੀ ਜਾਚ ਸਿਖਾ ਆਕੇ।
ਚਾਨਾ ਫਿਰਦਾ ਵਾਂਗ ਕੁਸੰਗੀਆਂ ਦੇ
ਸਾਨੂੰ ਰਾਹ ਗੁਰਮੱਤ ਦੇ ਪਾ ਆਕੇ।

ਅਸੀ ਜਾਂਵਦੇ ਵਿਚ ਹਾਂ ਸਿਨਮਿਆਂ ਦੇ
ਦੁਵਾਰੇ ਗੁਰੂ ਦੇ ਜਾਂਵਦੇ ਮੂਲ ਨਾਹੀ।
ਬਾਰ ਪੱਬਾਂ ਵਿਚ ਵਿਸਕੀਆਂ ਪੀਂਵਦੇ ਹਾਂ
ਅੰਮ੍ਰਿਤ ਗੁਰੂ ਦਾ ਪੀਂਵਦੇ ਮੂਲ ਨਾਹੀ।
ਪਾਪਾਂ ਨਾਲ ਏ ਜਿੰਦੜੀ ਗਰਕ ਹੋਈ
ਪਾਂਵਾਂ ਵਾਸਤੇ ਹੋਰ ਠੁਕਰਾ ਨਾਹੀ।
ਬਿਨਾਂ ਗੁਰੂ ਤੋਂ ਕੋਈ ਨਾਂ ਪਾਰ ਹੋਇਆ
ਕਰ ਦੇ ਪਾਰ ਹੁਣ ਛੱਡ ਉਰਾਰ ਨਾਹੀ।

ਤਰਸ ਕਰਦੇ ਹੁਣ ਪ੍ਰਦੇਸੀਆਂ ਤੇ
ਨਾਲ ਆਪ ਦੇ ਸਾਡਾ ਕੋਈ ਜੋਰ ਨਾਹੀ।
ਅੱਖਾਂ ਥੱਕੀਆਂ ਨੇ ਤੱਕ ਤੱਕ ਰਾਹ ਤੇਰਾ

ਬਿਨਾਂ ਆਪ ਤੋਂ ਸਾਡਾ ਕੋਈ ਹੋਰ ਨਾਹੀ।
ਮੈਵੀਂ ਆਖਦਾ ਸੰਗਤ ਵੀ ਆਖਦੀ ਏ
ਸਾਨੂੰ ਛੇਤੀ ਹੁਣ ਗਲੇ ਲਗਾ ਆਕੇ।
ਹੱਥ ਜੋੜ ਕੇ ਚਾਨਾ ਏ ਅਰਜ਼ ਕਰਦਾ
ਗੁਰੂ ਜਗਜੀਤ ਸਿੰਘ ਜੀ ਦਰਸ ਦਿਖਾ ਆਕੇ।



# ਮੇਰੇ ਸਤਿਗੁਰੂ ਜਗਜੀਤ ਸਿੰਘ ਜੀ

ਮੇਰੇ ਸਤਿਗੁਰੂ ਗੁਰੂ ਜਗਜੀਤ ਸਿੰਘ ਜੀ
ਛੇਤੀ ਆਂਵੀ ਤੇ ਤਪਤ ਬੁਝਾਈ ਦਿਲ ਦੀ।
ਸਾਡੇ ਰੋਂਦਿਆਂ ਦੇ ਨੈਨ ਲਾਲ ਹੋਏ
ਦਰਸ਼ਨ ਦੇਕੇ ਧੀਰ ਬੰਧਾਈ ਦਿਲ ਦੀ।
ਦਿਨੇ ਰਾਤ ਹੈ ਤਕੀਏ ਰਾਹ ਤੇਰਾ
ਸਾਡੀ ਆਣਕੇ ਆਹ ਪੁਜਾਈ ਦਿਲ ਦੀ।
ਸਾਡੀ ਮੰਨ ਅਰਦਾਸ ਨਿਮਾਣਿਆਂ ਦੀ
ਸਾਡੀ ਸੁਣੀ ਤੇ ਆਪ ਸੁਣਾਈ ਦਿਲ ਦੀ।
ਜੋ ਜੋ ਬੀਤੀਆਂ ਅਸਾਂ ਦੇ ਨਾਲ ਦਾਤਾ
ਸਾਰੀ ਖੋਲਕੇ ਦੇਵਾਂ ਸੁਣਾ ਦਿਲ ਦੀ।
ਹੱਥ ਜੋੜ ਚਾਨਾ ਆਖਰੀ ਅਰਜ਼ ਕਰਦਾ
ਛੇਤੀ ਆਉ ਤੇ ਸੁਣੋ ਅਰਦਾਸ ਦਿਲ ਦੀ।

੧੩-੧੧-੮੪



## ਗੁਰੂ ਨਾਨਕ ਅਵਤਾਰ

ਸੁਣ ਨੀ ਕੱਤਕ ਦੀ ਪੁੰਨਿਆ ਭਾਗ ਭਰੀਏ
ਅੱਜ ਨਵਾਂ ਹੀ ਚੰਦ ਚੜਾਇਆ ਤੈਂ।
ਸਾਰੇ ਵਿਚ ਸੰਸਾਰ ਦੇ ਖੁਸ਼ੀ ਹੋਈ
ਸੋਹਣਾ ਖੁਸ਼ੀ ਦਾ ਗੀਤ ਸੁਣਾਇਆ ਤੈਂ।
ਲੋਕੀ ਆਖਦੇ ਪੁੰਨਿਆਂ ਚੰਦ ਸੋਹਣਾ
ਸੋਹਣਾ ਉਸ ਤੋਂ ਬਣ ਵਖਾਇਆ ਤੈਂ।
ਸੁਰਤ ਫੜੀ ਤੇ ਪਾਂਧੇ ਪਾਸ ਘਲਿਆ
ਉਲਟਾ ਪਾਂਧੇ ਨੂੰ ਜਾ ਪੜਾਇਆ ਤੈਂ।
ਟੋਲੀ ਹਾਣੀਆਂ ਦੀ ਇਕੱਠੀ ਕਰਕੇ ਤੇ
੧ਓ ਕਾਰ ਦਾ ਸਬਕ ਸਿਖਾਇਆ ਤੈਂ।
ਛੱਡ ਮੱਝੀਆਂ ਜੰਡ ਦੇ ਹੇਠ ਸੁਤਾ
ਸ਼ੇਸ਼ ਨਾਗ ਤੋਂ ਛਾਇਆ ਕਰਾਇਆ ਤੈਂ।
ਉਧਰ ਮੱਝੀਆਂ ਖੇਤ ਉਜਾੜ ਦਿੱਤਾ
ਹਰਾ ਭਰਾ ਫਿਰ ਖੇਤ ਵਖਾਇਆ ਤੈਂ।
ਭਾਨੇ ਜੱਟ ਨੇ ਉਜੜੇ ਖੇਤ ਵੇਖੇ
ਕਹਿੰਦਾ ਨਾਨਕਾ ਮੈਨੂੰ ਉਜਾੜਿਆ ਤੈਂ।
ਨਾਨਕ ਆਖਿਆ ਜਾਕੇ ਵੇਖ ਤੇ ਸਹੀ
ਸੋਹਣਾ ਉਸ ਤੋਂ ਖੇਤ ਵਖਾਲਿਆ ਤੈਂ।
ਵੇਹਲੇ ਬੈਠਿਆਂ ਇਨੂੰ ਨਹੀ ਅਕਲ ਆਉਣੀ
ਕਿਸੇ ਕੋਈ ਬਿਉਪਾਰ ਤੇ ਲਾਉ ਨਾਨਕ।
ਪੱਤਾ ਪੱਤਾ ਇਤਹਾਸ ਦਾ ਫੋਲਿਆ ਮੈਂ
ਤੇਰੇ ਜੇਹੀ ਨਾਂ ਮਿਲੇ ਮਿਸਾਲ ਨਾਨਕ।

ਦੇਕੇ ਵੀਹ ਰੁਪਏ ਤਗੀਦ ਕੀਤੀ
ਡਾਕੂ ਚੋਰਾਂ ਦਾ ਰੱਖੀ ਖਿਆਲ ਨਾਨਕ।
ਲੈਕੇ ਵੀਹ ਰੁਪਏ ਘਰੋਂ ਟੁਰ ਪਿਆ
ਨਾਲੇ ਬਾਲੇ ਨੂੰ ਲਿਆ ਹੈ ਆਪ ਨਾਨਕ।
ਸੱਚਾ ਸੌਦਾ ਹੈ ਸਤਿਗੁਰੂ ਕਰਨ ਚਲੇ
ਰਸਦ ਸਾਧਾਂ ਨੂੰ ਦਿਤੀ ਖਵਾ ਨਾਨਕ।
ਘਰ ਪਰਤ ਆਏ ਕਾਲੂ ਥਪੜ ਲਾਏ

ਰਕਮ ਮੇਰੀ ਤੂੰ ਕੀਤੀ ਬਰਬਾਦ ਨਾਨਕ।
ਬੀਬੀ ਨਾਨਕੀ ਤਵੇ ਤੇ ਪਾ ਫੁਲਕਾ
ਵੀਰਾ ਮੇਰਿਆ ਵੇ ਕਹਿੰਦੀ ਭੈਣ ਨਾਨਕ।
ਖਾਹ ਜਾ ਆਣਕੇ ਤੇਰੇ ਹੈ ਖਾਣ ਵਾਲਾ
ਰੀਝਾਂ ਨਾਲ ਬਣਾਇਆ ਹੈ ਮੈਂ ਨਾਨਕ।
ਦੁਨੀਆਂ ਰਾਹ ਨੂੰ ਛੱਡ ਕੁਰਾਹੇ ਪੈ ਗਈ
ਸਿਧਾ ਰਾਹ ਤੂੰ ਆ ਵਖਾ ਨਾਨਕ।

ਆਪੇ ਬਨਣ ਚੰਗੇ ਦੂਜੇ ਕਹਿਣ ਮਾੜਾ
ਫੜ ਲਿਆ ਏਨੀ ਇਹ ਰਾਹ ਨਾਨਕ।
ਬੋਲਣ ਝੂਠ ਏ ਨਾਂ ਸੱਚ ਦੇ ਜਾਣ ਨੇੜੇ
ਠੱਗ ਖਾਣ ਸ਼ਰਾਬ ਤੇ ਮਾਸ ਨਾਨਕ।
ਬਾਹਰੋਂ ਮੁਰਦੇ ਨੂੰ ਚੱਕ ਲੈ ਘਰ ਆਉਂਦੇ
ਰਲ ਮਿਲ ਕੇ ਉਸ ਨੂੰ ਖਾਣ ਨਾਨਕ।
ਏਨਾ ਲੋਕਾਂ ਮਲੇਛਾਂ ਦਾ ਰੂਪ ਕੀਤਾ
ਜੀਅ ਘਾਤ ਕਰਦੇ ਬੇ ਸ਼ੁਮਾਰ ਨਾਨਕ।
ਫੜ ਕੇ ਛੁਰੀ ਏ ਜੀਵ ਨੂੰ ਮਾਰਦੇ ਨੇ
ਬਦਲਾ ਲਊ ਔਹੋ ਸ੍ਰੀ ਭਗਵਾਨ ਨਾਨਕ।
ਲੇਖਾ ਦੇਵਣਾ ਪਵੈਗਾ ਠੀਕ ਉਥੇ
ਕਹਿ ਗਏ ਆਪ ਹੀ ਗੁਰ ਅਵਤਾਰ ਨਾਨਕ।
ਮੈਂ ਨਹੀ ਆਖਦਾ ਆਖਦਾ ਜੱਗ ਚਾਨਾ
ਤੇਰੇ ਜੇਹੀ ਨਾਂ ਮਿਲੇ ਮਿਸਾਲ ਨਾਨਕ।



# ਸਿਧਾਂ ਨਾਲ ਗੋਸ਼ਟੀ ਕਰਨੀ

ਸਿਧਾਂ ਪਾਸ ਬਹਿਕੇ ਸਿਧ ਗੋਸ਼ਟ ਕੀਤੀ
ਲਿਆ ਸਿਧਾਂ ਨੂੰ ਆਪ ਹਰਾ ਨਾਨਕ।
ਲਿਖਾ ਕੀ ਤੇ ਕੀ ਮੈਂ ਕਹਾਂ ਮੂਹੌਂ
ਤੇਰਾ ਚੋਜੀਆਂ ਭੇਤ ਨਾਂ ਆਏ ਨਾਨਕ।
ਜਾਂਮਾਂ ਬਾਂਰਵਾਂ ਆਪ ਹੀ ਧਾਰ ਆਇਓ
ਨਾਮ ਰਖਿਆ ਆਪ ਰਾਮ ਸਿਘ ਨਾਨਕ।
ਰਾਏ ਸਿੰਘ ਨੂੰ ਆਪ ਹੀ ਘੱਲਿਆ ਸੀ
ਲਿਆ ਸ਼ੇਰ ਤੋਂ ਆਪ ਬਚਾ ਨਾਨਕ।

ਸਾਡੇ ਉਤੇ ਜੋ ਝੂਠ ਤੁਫਾਨ ਸੁੱਟਦੇ
ਆਕੇ ਉਨਾਂ ਨੂੰ ਆਪ ਸਮਝਾ ਨਾਨਕ।
ਇਕ ਵਾਰ ਆਜਾ ਦਰਸਨ ਦੇ ਸਾਨੂੰ
ਸਾਡੇ ਆਣ ਕੇ ਭਰਮ ਮਿਟਾ ਨਾਨਕ।
ਚਾਨਾ ਦੇਵੇ ਵਧਾਈ ਅਜ ਸੰਗਤਾਂ ਨੂੰ
ਕਿਉਂਕਿ ਆਇਆ ਏ ਰੱਬੀ ਅਵਤਾਰ ਨਾਨਕ।
ਜੀ ਨੂੰ ਪੁਛਦਾ ਉਹੀਓ ਏ ਆਖਦਾ ਏ
ਤੇਰੇ ਜੇਹੀ ਨਾਂ ਮਿਲੇ ਮਿਸਾਲ ਨਾਨਕ।



## ਧੁੰਦ ਮਿਟੀ ਜੱਗ ਚਾਨਣ ਹੋਇਆ

ਮਿਟ ਗਈ ਧੁੰਦ ਤੇ ਚਾਨਣਾ ਆਨ ਹੋਇਆ
ਜਦੋਂ ਲਿਆ ਸੀ ਤੈਂ ਅਵਤਾਰ ਨਾਨਕ।
ਫੁਲ ਵਰਖਾ ਦੇਵਤਿਆ ਅਜ ਆਣ ਕੀਤੀ
ਸਭ ਪਾਂਵਦੇ ਤੇਰਾ ਦੀਦਾਰ ਨਾਨਕ।
ਵਿਚ ਖੁਸ਼ੀ ਦੇ ਫੁੱਲੇ ਸਮਾਂਵਦੇ ਨਾਂ
ਤੈਨੂੰ ਆਖਦੇ ਗੁਰੂ ਨਿਰੰਕਾਰ ਨਾਨਕ।
ਸਭੇ ਦੇਵਤੇ ਖੁਸ਼ੀ ਵਿਚ ਆ ਕੇ ਤੇ
ਗਾਉਂਦੇ ਰਾਗ ਤੇ ਪਾਈ ਗੁੰਜਾਰ ਨਾਨਕ।
ਦਰਸ਼ਨ ਪਾ ਕੇ ਖੁਸ਼ੀ ਮਨਾਂਵਦੇ ਨੇ
ਤੇਰਾ ਵੇਖਕੇ ਰੱਬੀ ਜਲਾਲ ਨਾਨਕ।
ਢੂੰਢ ਵੇਖਿਆ ਚਾਨੇ ਨੇ ਜੱਗ ਸਾਰਾ
ਤੇਰੇ ਜੇਹੀ ਨਾਂ ਮਿਲੇ ਮਿਸਾਲ ਨਾਨਕ।

## ਆਪ ਭਗਵਾਨ ਆਇਆ

ਸਾਰਾ ਕਲਿਜੁਗ ਮੈਂ ਅਵਤਾਰ ਧਾਰਾਂ
ਬਾਣੀ ਆਪਣੀ ਵਿਚ ਉਚਾਰ ਆਇਆ।
ਦਸਾਂ ਬਾਂਰਵਾਂ ਜਾਂਮਾਂ ਕੁਝ ਹੋਊ ਕਰੜਾ
ਅਜਿੱਤੇ ਤਾਂਈ ਇਹ ਪਹਿਲਾਂ ਪ੍ਰਚਾਰ ਆਇਆ।
ਸੂਲੀ ਸਬਦ ਉਚਾਰੇਗਾ ਕਲੂ ਅੰਦਰ
ਹੋਵੇ ਬਾਢੀ ਅਵਤਾਰ ਪੁਕਾਰ ਆਇਆ।
ਤਾਂਹੀਓ ਵੇਦ ਪੁਰਾਨ ਦੇ ਕਹਿਣ ਵਰਕੇ
ਸਾਂਝਾ ਸਭ ਦਾ ਧਾਰ ਅਵਤਾਰ ਆਇਆ।
ਪਰਬਤ ਕਹਿਣ ਅਸਾਂ ਨੂੰ ਮਾਪਣੇ ਲਈ
ਧਰਤੀ ਕਹੈ ਇਹ ਮੈਨੂੰ ਬਚਾਨ ਆਇਆ।
ਚਾਨਾ ਆਖਦਾ ਸਭ ਏ ਸੰਗਤਾਂ ਨੂੰ
ਸਾਨੂੰ ਤਾਰਨ ਉਹ ਆਪ ਭਗਵਾਨ ਆਇਆ।

# ਪ੍ਰਉਪਕਾਰੀ ਨਾਨਕ

ਕਿਹੜੇ ਕਿਹੜੇ ਮੈਂ ਤੇਰੇ ਉਪਕਾਰ ਦਸਾਂ
ਬੇੜਾ ਡੁਬਣ ਲੱਗਾ ਕੰਢੇ ਲਾ ਗਿਆ ਤੂੰ।
ਚੱਕੀ ਬਾਬਰ ਆਪੇ ਹੀ ਚਲਦੀ ਏ
ਕੀਤੇ ਕੈਦੀਆਂ ਤਾਂਈ ਛੁਡਾ ਗਿਉਂ ਤੂੰ।
ਏਮਨਾਬਾਦ ਜਾ ਰੋੜਾਂ ਤੇ ਲੇਟ ਕਿਤੇ
ਸੇਵਕ ਲਾਲੋ ਨੂੰ ਗਲੇ ਲਗਾ ਗਿਉਂ ਤੂੰ।
ਹਰਿਦੁਵਾਰ ਜਾ ਲਹਿੰਦੇ ਵੱਲ ਦੇ ਪਾਣੀ
ਭਰਮ ਵਹਿਮਾਂ ਤੋਂ ਪੰਡਤਾਂ ਬਚਾ ਗਿਉਂ ਤੂੰ।
ਦਸਾਂ ਕੀ ਦਸ ਕੁਝ ਮੈਂ ਸਕਦਾ ਨਹੀ
ਕੌਤਕ ਤੇਰੇ ਨੇ ਬੜੇ ਕਮਾਲ ਨਾਨਕ।
ਰਾਖਸ਼ ਚੋਰਾਂ ਨੂੰ ਸੰਤ ਬਣਾ ਦਿਤਾ
ਦਰਸ਼ਨ ਦੇ ਕੇ ਕੀਤਾ ਨਿਹਾਲ ਨਾਨਕ।।
ਵੇਖ ਰਾਜੇ ਕੰਗਾਲ ਨੂੰ ਇਕ ਨਜਰੇ
ਕੀਤਾ ਸਭ ਦਾ ਤੂੰ ਖਿਆਲ ਨਾਨਕ।
ਸਿੱਧ ਸਾਧ ਵੀ ਚਾਨਾ ਸਭ ਆਖਦੇ ਨੇ
ਤੇਰੇ ਜੇਹੀ ਨਾਂ ਮਿਲੇ ਮਿਸਾਲ ਨਾਨਕ।

### ਗੁਰੂ ਨਾਨਕ ਅਵਤਾਰ

ਡਾਢਾ ਕਹਿਰ ਜਦ ਵਰਤਿਆ ਦੇਸ ਅੰਦਰ
ਬੇਦੀ ਕੁਲ ਵਿਚ ਨਾਨਕ ਅਵਤਾਰ ਆਇਆ।
ਮੁਸਲਿਮ ਹਿੰਦੂਆਂ ਨੂੰ ਦੇ ਉਪਦੇਸ ਸਾਂਝਾਂ
ਝੰਡਾ ਧਰਮ ਦਾ ਸਭ ਥਾਂ ਜਾ ਝੁਲਾਇਆ।
ਮਲਮ ਪਟੀ ਲਾਈ ਵਡੇ ਰੋਗੀਆਂ ਨੂੰ
ਸੱਚਾ ਦਾਰੂ ਹਕੀਮੀ ਦਾ ਆ ਉਠਾਇਆ।
ਲਹੂ ਪੂਰੀ ਦੇ ਵਿਚ ਚੁਆ ਕੇ ਤੇ
ਮਲਕ ਭਾਗੋ ਨੂੰ ਚਰਨੀ ਜਾ ਲਾਇਆ।

ਮੁਕਤੀ ਘਰ ਦੇ ਵਿਚੇ ਹੀ ਪਾਵਣੇ ਲਈ
ਨਾਮ ਬਾਣੀ ਦਾ ਸੋਮਾ ਚਲਾਇਆ ਤੈਂ।
ਦਿਤਾ ਨਾਮ ਦਾ ਅੰਮ੍ਰਿਤ ਪਿਲਾ ਸਭ ਨੂੰ

ਰੱਬੀ ਬਾਣੀ ਦਾ ਨਸ਼ਾ ਝੜਾਇਆ ਤੈਂ।
ਸਤਿਨਾਮ ਦਾ ਨਾਮ ਜਪਾਵਣੇ ਲਈ
ਚਾਰੇ ਪਾਸੀਂ ਉਡਾਰੀਆਂ ਲਾਈਆਂ ਤੈਂ।
ਬ੍ਰਹਮਣ ਖੱਤਰੀ ਵੈਸ ਤੇ ਸੂਦਰਾਂ ਨੂੰ
ਰੱਬੀ ਘਰ ਦੀਆਂ ਕਥਾ ਸੁਣਾਈਆਂ ਤੈਂ।
ਆਦਮ ਖੋਰਾਂ ਨੂੰ ਦੇਵ ਬਣਾਵਣੇ ਲਈ
ਚਾਰੇ ਕੂੰਟਾਂ ਵਿਚ ਚਕਰ ਲਗਾਇਆ ਤੈਂ।
ਕਦੀ ਅਸਾਮ ਤੇ ਅਰਬ ਦੇ ਵਿਚ ਜਾਕੇ
ਖਰੀਆਂ ਸੱਚੀਆਂ ਗਲਾਂ ਸੁਣਾਈਆਂ ਤੈਂ।

ਤੁਹੀਂ ਗੁਰੂ ਨਾਨਕ ਤੁਹੀਂ ਤਪਾ ਨਾਨਕ
ਝੂਠੇ ਪਾਂਧੇ ਨੂੰ ਪਟੀ ਪੜੌਣ ਵਾਲਾ।
ਸਾਂਝਾ ਬਣਕੇ ਸਾਰੇ ਸੰਸਾਰ ਦਾ ਤੂੰ
ਵੱਡੇ ਪਾਪੀਆਂ ਦੇ ਪਾਪ ਹਰਨ ਵਾਲਾ।
ਸੱਚੀ ਹੱਟੀ ਸੁਲਤਾਨਪੁਰ ਖੋਲਕੇ ਤੇ
ਤੇਰਾ ਤੇਰਾ ਹੀ ਮੁਖੋਂ ਸਨਾਉਣ ਵਾਲਾ।
ਨਾਮ ਲੈਕੇ ਬਾਲੇ ਮਰਦਾਨੇ ਤਾਂਈ
ਵਲ ਵੱਲੀ ਦੇ ਤੁਰਤ ਕਢਾਉਣ ਵਾਲਾ।
ਜੇੜ੍ਹਾ ਸ਼ਰਨ ਆਵੈ ਉਹਨੂੰ ਤਾਰ ਦਿਤਾ
ਹੋਵੈ ਪਾਪੀਆਂ ਉਤੇ ਦਿਆਲ ਨਾਨਕ।
ਲਿਖਾ ਕੀ ਤੇ ਕੀ ਮੈਂ ਕਹਾਂ ਮੂਹੋਂ
ਤੇਰੇ ਜੇਹੀ ਨਾਂ ਮਿਲੇ ਮਿਸਾਲ ਨਾਨਕ।



## ਸੱਚਾ ਸੌਦਾ

ਪਿਤਾ ਕਾਲੂ ਨੇ ਗੁਰੂ ਨਾਨਕ ਨੂੰ ਘੱਲਿਆ ਕਰਨ ਕਮਾਈ
ਵੀਹ ਰੁਪੱਏ ਹੱਥੀਂ ਦੇਕੇ ਗਲ ਸਾਰੀ ਸਮਝਾਈ।
ਨਾਲ ਬਾਲੇ ਨੂੰ ਕਾਲੂ ਘਲਿਆ ਨਾਲ ਇਸ ਦੇ ਜਾਂਈ
ਵਣਜ ਕਰਨ ਦਾ ਬਾਲੇ ਇਸ ਨੂੰ ਵਲ ਸਾਰਾ ਸਮਝਾਈ।
ਰੋੜ ਨਾਂ ਆਇਓ ਪੰਜੀ ਮੇਰੀ ਕਰਿਓ ਚੰਗੀ ਕਮਾਈ
ਪਿਤਾ ਕਾਲੂ ਨੇ ...

ਮੱਥਾ ਟੇਕ ਪਿਤਾ ਨੂੰ ਵੇਖੋ ਤੁਰ ਪਏ ਦੋਇ ਵਿਉਪਾਰੀ
ਵੇਖ ਕੇ ਰਾਹ ਵਿਚ ਸਾਧੂ ਭੁੱਖੇ ਮੰਨ ਦਇਆ ਸੀ ਆਈ।
ਲੰਗਰ ਹੱਥੀਂ ਬਣਾਕੇ ਨਾਨਕ ਸੰਤਾਂ ਦੀ ਭੁੱਖ ਮਿਟਾਈ
ਪਿਤਾ ਕਾਲੂ ਨੇ ...
ਸੱਚਾ ਸੌਦਾ ਕਰਕੇ ਨਾਨਕ ਪ੍ਰਤ ਕੇ ਘਰ ਨੂੰ ਆਏ
ਬਾਲੇ ਨੇ ਪਹਿਲਾਂ ਘਰ ਜਾਕੇ ਸਾਰੇ ਹਾਲ ਸੁਣਾਏ।
ਗੁੱਸੇ ਹੋਕੇ ਕਾਲੂ ਬੋਲੇ ਮੇਰੀ ਨਾਨਕ ਨੇ ਜਾਨ ਖਾਈ
ਪਿਤਾ ਕਾਲੂ ਨੇ ...
ਲੁੱਕ ਕੇ ਬੈਠਾ ਨਾਨਕ ਜਿਥੇ ਆ ਪਿਤਾ ਨੇ ਥੱਪੜ ਟਿਕਾਏ
ਅਗੋਂ ਰੋਕੇ ਨਾਨਕ ਕਿਹਾ ਮੈਂ ਸੱਚਾ ਸੌਦਾ ਕਮਾਇਆ।
ਬਚਿਆ ਸੀ ਨਫਾ ਜੋ ਸਾਰਾ ਗਠੜੀ ਖੋਲ ਵਿਖਾਈ
ਪਿਤਾ ਕਾਲੂ ਨੇ ...

ਪਿਤਾ ਮਾਰਦਾ ਨਾਨਕ ਤਾਂਈ ਨਾਨਕੀ ਦੌੜ ਕੇ ਆਈ
ਸੌਦਾ ਕੀਤਾ ਨਾਨਕ ਸਾਰੀ ਗਲ ਸਮਝਾਈ।
ਕਿਸੇ ਰੋਜ ਨੂੰ ਨਫਾ ਇਸ ਦਾ ਚਾਨਾ ਲਵੇ ਲੁਕਾਈ
ਪਿਤਾ ਕਾਲੂ ਨੇ ...

੧੦-੧੦-੬੦

# ਸਤਿਗੁਰੂ ਨਾਨਕ ਆਇਆ

ਮਿੱਟ ਗਈ ਧੁੰਧ ਜੱਗ ਚਾਨਣ ਹੋਇਆ
ਸਤਿਗੁਰੂ ਨਾਨਕ ਆਇਆ ਜੀ।
ਲੋਕੀ ਕਾਲੂ ਨੂੰ ਦੇਣ ਵਧਾਈਆਂ
ਸਭਨਾਂ ਮਿਲ ਕੇ ਮੰਗਲ ਗਾਇਆ ਜੀ
ਦੋਖੀ ਮਾਰਕੇ ਸੰਤ ਉਭਾਰ ਦਿਤੇ
ਸੱਚਾ ਧਰਮ ਦਾ ਰਾਹ ਚਲਾਇਆ ਜੀ।
ਹੱਕ ਪਰਇਆ ਖਾਂਦੇ ਲੁੱਟਕੇ
ਕੁਲ ਲੋਕਾਂ ਏ ਕੰਮ ਬਣਾਇਆ ਜੀ।
ਦੁਖੀ ਧਰਤੀ ਦੀ ਸੁਣ ਦੁਹਾਈ
ਸਤਿਗੁਰੂ ਨਾਨਕ ਆਇਆ ਜੀ।

ਘਰ ਕਾਲੂ ਦੇ ਵਜੀ ਵਧਾਈ
ਮਾਤਾ ਤ੍ਰਿਪਤਾ ਨੂੰ ਸੀਸ ਝੁਕਾਇਆ ਜੀ
ਨਾਲ ਲੈ ਬਾਲੇ ਮਰਦਾਨੇ ਤਾਂਈ
ਸਾਰੇ ਦੇਸ ਦਾ ਚਕਰ ਲਗਾਇਆ ਜੀ।
ਦੇਵਲੂਤ ਨੂੰ ਜਾ ਸੰਤ ਬਣਾਇਆ
ਚੌਂਹ ਅੱਖਰ ਨਾਮ ਜਪਾਇਆ ਜੀ॥
ਸਿਖ ਪੰਥ ਨੂੰ ਵੇਖੋ ਤੋਰਨ ਦੇ ਲਈ
ਕੱਤਕ ਪੁਨਿਆਂ ਨੂੰ ਨਾਨਕ ਆਇਆ ਜੀ।
ਮਿੱਟ ਗਈ ਧੁੰਧ ਚਾਨਾ ਜੱਗ ਚਾਨਣ ਹੋਇਆ
ਸਤਿਗੁਰੂ ਨਾਨਕ ਆਇਆ ਜੀ।



# ਧਾਰ ਅਵਤਾਰ ਆਏ

ਚੰਨ ਪੁਨੀਆਂ ਅਰਸ਼ਾਂ ਤੋਂ ਧਰਤ ਆਇਆ
ਲੋਕੀ ਸੁਣ ਕੇ ਕਰਨ ਦੀਦਾਰ ਆਏ।
ਕਾਲੂ ਤ੍ਰਿਪਤਾ ਨੂੰ ਦੇਣ ਵਧਾਈ ਆਕੇ
ਜੋ ਸੁਣਦਾ ਕਰਨ ਨਮਸਕਾਰ ਆਏ।
ਝੂਠੇ ਝੂਠ ਨੂੰ ਕੱਢ ਕੇ ਜੱਗਤ ਵਿਚੋਂ
ਕਰਨ ਧਰਮ ਦਾ ਆਪ ਪ੍ਰਚਾਰ ਆਏ।
ਕੌਢੇ ਰਾਖਸ਼ ਨੂੰ ਪਾਪਾਂ ਤੋਂ ਦੂਰ ਕੀਤਾ
ਸਜਣ ਠੱਗ ਨੂੰ ਪਾਰ ਲੰਘਾਉਣ ਆਏ।
ਪੰਜਾ ਲਾ ਪਹਾੜ ਨੂੰ ਰੋਕ ਦਿੱਤਾ
ਵੱਲ ਵੱਲੀ ਦਾ ਕੱਢਣ ਦਤਾਰ ਆਏ।
ਦਸਾਂ ਨੌਹਾਂ ਦੀ ਕਿਰਤ ਨੂੰ ਦਸ ਸੱਚਾ
ਕਿਰਤ ਧਰਮ ਦੀ ਦਸਣ ਭਗਵਾਨ ਆਏ।
ਰੋਟੀ ਲਾਲੋ ਦੀ ਹੱਕ ਦੀ ਖਾਹ ਕੇ ਤੇ
ਮਲਕ ਭਾਗੋ ਦੇ ਭੋਜਨ ਦੁਰਕਾਰ ਆਏ।
ਚਾਨਾ ਸਿੰਘ ਪ੍ਰਦੇਸੀ ਨਿਮਾਣਿਆਂ ਨੂੰ
ਤਾਰਨ ਵਾਸਤੇ ਆਪ ਤਾਰਨ ਹਾਰ ਆਏ।
ਕੱਤਕ ਪੁਨਿਆਂ ਨੂੰ ਆਏ ਕਰਨ ਉਚਾ
ਗੁਰੂ ਨਾਨਕ ਜੀ ਧਾਰ ਅਵਤਾਰ ਆਏ।



# ਕਰਨ ਲਈ ਸਰਬੱਤ ਦਾ ਭਲਾ ਨਾਨਕ

ਜਨਮ ਸਾਖੀ ਤੇ ਗੁਰ ਪ੍ਰਤਾਪ ਸੂਰਜ
ਲਿਆ ਖੋਜ ਪੰਥ ਪ੍ਰਕਾਸ਼ ਦੇ ਪੰਨਿਆਂ ਨੂੰ।
ਜਿਧਰ ਨਿਗਾਹ ਕੀਤੀ ਬਖਸ਼ਿਸ਼ ਕਰੀ ਨਾਨਕ
ਡਿੱਠਾ ਜਾਂ ਸਮੁੰਦਰ ਦੇ ਬੰਨਿਆਂ ਨੂੰ।
ਜਿੰਨੇ ਸ਼ਰਨ ਆਏ ਗਲੇ ਦੇ ਨਾਲ ਲਾਏ
ਸਤਿਜੁਗ ਤ੍ਰੈਤੇ ਦੁਆਪਰ ਦੇ ਡੰਨਿਆਂ ਨੂੰ।
ਵੱਟੇ ਮਾਰੇ ਤੇ ਕਿਹਾ ਕੁਰਾਹੀਆ ਜਿਨ੍ਹਾਂ
ਲਿਆ ਬਖਸ਼ ਦਿਮਾਗ ਦੇ ਅੰਨਿਆਂ ਨੂੰ।
ਸਾਡੇ ਭਲੇ ਲਈ ਵਿਕ ਕੇ ਵਿਚ ਮੰਡੀ
ਵਿਕਣ ਵਾਲਿਆਂ ਵਿਚ ਜਾ ਖੱਲਾ ਨਾਨਕ।
ਐਸਾ ਕੀਤਾ ਪ੍ਰਚਾਰ ਮੁਖਾਰ ਵਿਚੋਂ
ਕਰਨ ਲਈ ਸਰਬੱਤ ਦਾ ਭਲਾ ਨਾਨਕ।

ਚੰਗੇ ਮੰਦੇ ਇਨਸਾਨਾਂ ਦਾ ਭਲਾ ਕੀਤਾ
ਇੱਟਾਂ ਪੱਥਰ ਭਾਵੇਂ ਅਗੋ ਮਾਰਦੇ ਰਹੇ।
ਠੱਗਾਂ ਰਾਕਸ਼ਾਂ ਦਾ ਜਾਕੇ ਭਲਾ ਕੀਤਾ
ਭਾਵੇਂ ਮੋਹਰਾ ਹੀ ਅਗੋਂ ਬਛਾਂਵਦੇ ਰਹੇ।
ਕਾਰੂ ਜਿਹਾਂ ਦਾ ਜਾ ਉਧਾਰ ਕੀਤਾ
ਕਬਰਾਂ ਪੁੱਟ ਕੇ ਜੋ ਦਰਬ ਕਮਾਂਵਦੇ ਰਹੇ।
ਉਨ੍ਹਾਂ ਰੋਗੀਆਂ ਦਾ ਰੋਗ ਦੂਰ ਕੀਤਾ
ਆਪਣੇ ਆਪ ਨੂੰ ਰੱਬ ਕਹਾਂਵਦੇ ਰਹੇ।
ਜੋ ਠੱਗਦੇ ਸੀ ਰਾਹੇ ਜਾਂਦਿਆਂ ਨੂੰ
ਜਾਕੇ ਪਕੜਿਆ ਉਨ੍ਹਾਂ ਨੂੰ ਆਪ ਨਾਨਕ।
ਧਰਮ ਰਾਜ ਨੇ ਘੱਲਿਆ ਆਪ ਜਾਕੇ
ਕਰਨ ਲਈ ਸਰਬੱਤ ਦਾ ਭਲਾ ਨਾਨਕ।

ਧਿਆਨ ਧਰਕੇ ਵੇਖਿਆ ਵੱਲ ਦੁਨੀਆਂ
ਸੜਦੀ ਭੁੱਜਦੀ ਡਿਠੀ ਲੁਕਾਈ ਨਾਨਕ।
ਝੂਠ ਦੰਭ ਅੰਧੇਰੇ ਨੂੰ ਦੂਰ ਕੀਤਾ
ਸੱਚੇ ਨਾਮ ਦੀ ਜੋਤ ਜੱਗਾਈ ਨਾਨਕ।

ਆਕੜ ਭੰਨ ਕੇ ਵੱਡੇ ਹੰਕਾਰੀਆਂ ਦੀ
ਲਏ ਚਰਨਾਂ ਦੇ ਵਿਚ ਨਿਵਾ ਨਾਨਕ।
ਟੱਕੇ ਸੇਰ ਜਿਥੇ ਕੁਲ ਚੀਜ਼ ਵਿਕਦੀ
ਲਿਆ ਸੱਚ ਤੇ ਝੂਠ ਨਿਤਾਰ ਨਾਨਕ।
ਪਾਣੀ ਦੁੱਧ ਦੇ ਵਿਚੋਂ ਨਿਖਾਰ ਕੇ ਤੇ
ਰਹਿਣ ਦਿੱਤਾ ਨਾਂ ਰਤਾ ਵੀ ਰਲਾ ਨਾਨਕ।
ਕੱਤਕ ਪੁਨਿਆਂ ਨੂੰ ਤਾਂਹੀ ਏ ਜਨਮ ਲੀਤਾ
ਕਰਨ ਲਈ ਸਰਬੱਤ ਦਾ ਭਲਾ ਨਾਨਕ।



# ਭਾਈ ਮਰਦਾਨੇ ਦੀ ਵੀ ਸੁਣੋ

ਨਾਨਕ ਨਾਲ ਮਰਦਾਨਾ ਤੜਿੰਗ ਹੋਇਆ
ਤੈਨੂੰ ਫਿਕਰ ਕੋਈ ਖਾਣ ਪੀਣ ਦਾ ਨਾਹੀ।
ਮੈਨੂੰ ਫਿਕਰ ਘਰ ਵਾਲੀ ਨਿਆਣਿਆਂ ਦਾ
ਤੈਨੂੰ ਫਿਕਰ ਦਿਸੇ ਕਿਸੇ ਗੱਲ ਦਾ ਨਾਹੀ।
ਮੇਰਾ ਭੁੱਖ ਨੇ ਢਿਡ ਵਰਾਨ ਕੀਤਾ
ਤੂੰ ਬੇ ਫਿਕਰ ਫਿਕਰ ਤੈਨੂੰ ਕਿਸੇ ਦਾ ਨਾਹੀ।
ਮੈਂ ਸਿੱਧਾ ਸਾਧਾ ਤੂੰ ਚਲਾਕ ਦਿਸੇ
ਤੇਰਾ ਮੇਰਾ ਇਹ ਰਿਸ਼ਤਾ ਪੁਰਾਨਾ ਨਾਹੀ।
ਸਾਲ ਛੇ ਮਹੀਨੇ ਤੇਰੇ ਨਾਲ ਹੋਰ ਰਿਹਾਂ
ਪ੍ਰਾਨ ਉਡ ਜਾਣੇ ਦਿਸਨ ਬੱਚਦੇ ਨਾਹੀ।
ਤੈਨੂੰ ਨਾਮ ਖੁਮਾਰੀ ਦਾ ਰੰਗ ਚੜਿਆ
ਮੈਨੂੰ ਦਿਸਨ ਨਿਆਣੇ ਮੇਰੇ ਬੱਚਦੇ ਨਾਹੀ।

ਮਰਦਾਨੇ ਦਾ ਗੁੱਸਾ

ਸੱਚ ਦਸ ਨਾਨਕ ਮੇਰਾ ਕਸੂਰ ਕੀ ਸੀ
ਨਾਲ ਲਿਆ ਕੇ ਭੁੱਖਾ ਮੈਨੂੰ ਮਾਰਿਆ ਏ।
ਅੱਗੇ ਭੁੱਖ ਦੇ ਕੋਈ ਨਾਂ ਜੋਰ ਚੱਲੇ
ਮੈਨੂੰ ਵੱਡ ਵੱਡ ਫਿਕਰਾਂ ਨੇ ਖਾ ਲਿਆ ਏ।
ਲੱਗ ਤੇਰੇ ਆਖੇ ਇਸ ਮੈਂ ਰਾਹ ਪਿਆ
ਦਿਸੇ ਕੰਢਾ ਨਾਂ ਪਾਰ ਔਰਾਰ ਦਾ ਏ।
ਦਸਾਂ ਗੱਲ ਸੱਚੀ ਖੈਹੜਾ ਛੱਡ ਮੇਰਾ
ਸੱਚ ਦਸ ਤੂੰ ਮੇਰਾ ਕੀ ਸਵਾਰਿਆ ਏ।
ਘਰੋਂ ਕੱਢ ਕੇ ਜੰਗਲੀ ਰੋਲਿਆ ਤੈਂ
ਕੰਮ ਕੀਤਾ ਤੂੰ ਪਰਉਪਕਾਰ ਦਾ ਏ।
ਰਸਦ ਸਾਧਾਂ ਨੂੰ ਮੁਫਤ ਖਵਾ ਛੱਡੀ
ਮੈਨੂੰ ਨਾਲ ਰੱਖਕੇ ਭੁੱਖਾ ਮਾਰਿਆ ਏ।

ਆਹ ਲੈ ਸਾਂਭ ਤੂੰ ਤਾਰ ਰਬਾਬ ਆਪਣਾ
ਕਰ ਬਹੁਤੀਆਂ ਗਲਾਂ ਨਾਂ ਮੈਨੂੰ ਪਰਚਾ ਨਾਨਕ।
ਮਿਸੀ ਕੋਧਰੇ ਦੀ ਰੋਟੀ ਖਾਈਂ ਜਾਵੈਂ

ਮਲਕ ਭਾਗੋ ਦੇ ਪੂੜਿਆਂ ਨੂੰ ਕਰੇ ਨਾਂ ਨਾਨਕ।
ਚੰਗੀ ਚਾਹਨਾ ਤੇ ਮੈਨੂੰ ਕੁਝ ਖਾਵਣ ਦੇ
ਗਲਾਂ ਐਵੇਂ ਨਾਂ ਹੁਣ ਬਣਾ ਨਾਨਕ।
ਪਹਿਲ ਪੇਟ ਦੀ ਪੂਜਾ ਕਰਕੇ ਤੇ
ਦੂਜਾ ਕੰਮ ਮੈਂ ਕਰਾਂਗਾ ਫੇਰ ਨਾਨਕ।
ਉਸ ਵੇਲੇ ਨੂੰ ਮੈਂ ਪੱਛਤਾਂਵਦਾ ਹਾਂ
ਜਦ ਕੱਿਡਆ ਸੀ ਘਰੋਂ ਮੈਂ ਪੈਰ ਨਾਨਕ।
ਨਾਲ ਰਹਿਣ ਦੀ ਹੁਣ ਨਾਂ ਲੋੜ ਕੋਈ
ਤੇਰੇ ਨਾਲ ਮੇਰੀ ਸਤਿ ਸ੍ਰੀ ਅਕਾਲ ਨਾਨਕ।

ਨਾਨਕ ਕਿਹਾ ਮਰਦਾਨਿਆਂ ਠਹਿਰ ਤਾਂ ਸਹੀ
ਤੇਰੀ ਹੁਣੇ ਹੀ ਭੁੱਖ ਮਿਟਾ ਦੇਈਐ।
ਖੜਾ ਸਾਮਣੇ ਜੋ ਬਿਰਛ ਸੋਹਣਾ
ਅੁਸ ਉਤੋਂ ਮਿਠਾਈਆਂ ਖੁਵਾ ਦੇਈਐ।
ਕਦੀ ਰੀਠੇ ਖਾ ਲੈ ਕਦੀ ਅੱਕ ਖਾ ਲੈ
ਅੱਕ ਖਵਾ ਕੇ ਜਾਨੋ ਹੀ ਮਾਰ ਦੇਈਐ।
ਰੀਠੇ ਤੋੜ ਮਰਦਾਨੇ ਨੇ ਮੂੰਹ ਪਾਏ
ਲਗੇ ਮਿੱਠੇ ਕਹਿੰਦਾ ਪਲੇ ਹੋਰ ਬੰਨ ਦੇਈਐ।

ਇਸ ਗਲ ਨੂੰ ਕਈ ਸੌ ਸਾਲ ਹੋਏ
ਐ ਪਰ ਹੁਣ ਵੀ ਭਾਂਵੈਂ ਜਾ ਵੇਖੋ।
ਭਾਬੇ ਨਾਨਕ ਨੇ ਰੀਠੇ ਨੂੰ ਅੰਮ੍ਰਿਤ ਕੀਤਾ
ਭਾਂਵੇਂ ਅੱਜ ਵੀ ਜਾਕੇ ਕੋਈ ਖਾਏ ਵੇਖੋ।
ਵੇਖਣ ਵਿਚ ਉਹ ਬਿਲਕੁਲ ਹਨ ਰੀਠੇ
ਸੁਵਾਦ ਮਿਸਰੀ ਸੈਦਾ ਦਾ ਆਏ ਵੇਖੋ।
ਚਾਨਾ ਜਾਏ ਬਲਿਹਾਰ ਇਸ ਸਤਿਗੁਰੂ ਤੋਂ
ਉਤੇ ਹੱਥਾਂ ਦੇ ਸਰੋਂ ਜਮਾਈ ਵੇਖੋ।

# ਗੁਰੂ ਅਰਜਨ ਜੀ ਲਾਹੌਰ ਵਿਚ

### ਬੁਧੂ ਸ਼ਾਹ ਦੀ ਬੇਨਤੀ

ਗੁਰੂ ਪੰਜਵੇਂ ਵਿਚ ਲਹੌਰ ਆਏ
ਲੋਕੀ ਦਰਸ਼ਨ ਨੂੰ ਬੇਸ਼ੁਮਾਰ ਆਏ।
ਭਜਨ ਕਰਦੇ ਕਰੌਂਦੇ ਨੇ ਦੂਜੇ ਕੋਲੋਂ
ਸ਼ਰਧਾਵਾਨ ਵੀ ਭੇਟ ਚੜਾਉਣ ਆਏ।
ਇਕ ਦੂਜੇ ਘਰ ਰੋਜ ਪ੍ਰਸਾਦ ਛਕਦੇ
ਹੋਰ ਸਿਖ ਵੀ ਕਰਨ ਪੁਕਾਰ ਆਏ।
ਵਾਹ ਵਾਹ ਹੋਈਆਂ ਏ ਰੌਣਕਾਂ ਸ਼ਹਿਰ ਅੰਦਰ
ਦੂਰੋਂ ਲੋਕੀ ਵੀ ਕਰਨ ਦੀਦਾਰ ਆਏ।

ਬੁਧੂ ਸ਼ਾਹ ਨੇ ਆਣਕੇ ਅਰਜ਼ ਕੀਤੀ
ਕਰਨ ਬੇਨਤੀ ਅਸੀਂ ਸਰਕਾਰ ਆਏ।
ਛਕੋ ਭੋਜਨ ਤੁਸੀਂ ਸਾਡੇ ਘਰ ਆਕੇ
ਕਰਨ ਅਰਜ਼ ਏ ਅਸੀਂ ਦਰਬਾਰ ਆਏ।
ਗੁਰਾਂ ਆਖਿਆ ਅੱਛਾ ਭਾਈ ਖੁਸ਼ੀ ਬਖਸ਼ੀ
ਇਹ ਸੁਣ ਕੇ ਘਰ ਨੂੰ ਪਰਤ ਆਏ।
ਬੁਧੂ ਸ਼ਾਹ ਨੇ ਲੰਗਰ ਤਿਆਰ ਕੀਤਾ
ਤਾਰਨ ਹਾਰ ਇਹਨੂੰ ਤਾਰਨ ਹਾਰ ਆਏ।

### ਲੰਗਰ ਛੱਕਕੇ ਅਰਦਾਸ ਕਰਨੀ

ਲੰਗਰ ਛੱਕਕੇ ਫੇਰ ਅਰਦਾਸ ਕੀਤੀ
ਆਵਾ ਬੁਧੂ ਦਾ ਪਾਤਸ਼ਾਹ ਪੱਕ ਜਾਵੇ।
ਇਹ ਸੁਣਕੇ ਬੁਧੂ ਸ਼ਾਹ ਖੁਸ਼ ਹੋਇਆ
ਸੌ ਸੌ ਵਾਰ ਬਲਹਾਰ ਬਲਹਾਰ ਜਾਵੈ।
ਬਾਹਰੋਂ ਆਈ ਅਵਾਜ ਦਰਵੇਸ਼ ਦੀ ਸੀ
ਆਵਾ ਪੱਕੇ ਨਾਂ ਮੇਰੀ ਵੀ ਸੁਣੀ ਫਰਿਆਦ ਜਾਵੇ।
ਧੱਕੇ ਮਾਰਕੇ ਕੱਢਿਆ ਬਾਹਰ ਮੈਨੂੰ
ਏਹਦੀ ਸੁਣੀ ਨਾਂ ਦਾਤਾ ਪੁਕਾਰ ਜਾਵੇ।
ਬੜਾ ਚੰਚਲ ਕਠੋਰ ਨੇ ਮੰਨ ਏਹਦਾ
ਜਿਹਦੇ ਘਰ ਅੱਜ ਕਰਨ ਅਰਦਾਸ ਜਾਵੇ।

ਗੁਰਾਂ ਆਖਿਆ ਬੁਧੂ ਸ਼ਾਹ ਸੁਣ ਲੈ ਤੂੰ
ਤੇਰੇ ਘਰੋਂ ਅੱਜ ਭੁਖਾ ਨਾਂ ਕੋਈ ਜਾਵੇ।
ਰਵੇ ਕੱਚਾ ਆਵਾ ਪੱਕੇ ਮੂਲ ਨਾਹੀਂ
ਪਰ ਵਿਕਦਾ ਪੱਕਿਆਂ ਦੇ ਭਾ ਜਾਵੇ।
ਹੋਇਆ ਵਾਕ ਸੱਚਾ ਗੁਰੂ ਅਰਜਨ ਜੀ ਦਾ
ਘਟੀ ਰਕਮ ਸਾਰੀ ਪੂਰੀ ਹੋ ਜਾਵੇ।
ਵਾਕ ਗੁਰਾਂ ਦਾ ਚਾਨਾ ਕਦੇ ਬਦਲਦਾ ਨਹੀ
ਭਾਵੇਂ ਲਹਿੰਦਿਓ ਹੀ ਚੰਨ ਨਿਕਲ ਜਾਵੇ।
ਚਰਨ ਨਿਤ ਘਰ ਪਾਂਵਦੇ ਸੇਵਕਾਂ ਦੇ
ਦਿਲ ਤੱਪਦਾ ਠੰਡਾ ਹੋ ਠਾਰ ਜਾਵੇ।



# ਗੁਜਰੀ ਦਾ ਲਾਲ ਆਇਆ

ਵਿਚ ਪਟਨੇ ਚਾਨਣ ਦੀ ਲੋ ਆਈ
ਲੈਕੇ ਚਾਨਣਾਂ ਚਾਨਣ ਮੁਨਾਰ ਆਇਆ।
ਚਾਨਣਾਂ ਚਾਨਣ ਹੀ ਹੋਇਆ ਸੰਸਾਰ ਸਾਰਾ
ਐਸਾ ਨੂਰ ਭਰਪੂਰ ਕਮਾਲ ਆਇਆ।
ਨਵਾਂ ਰੰਗ ਸੰਸਾਰ ਨੂੰ ਆਣ ਚੜ੍ਹਿਆ
ਖਿੜ੍ਹੇ ਫੁੱਲ ਪੱਤੀ ਕਲੀ ਡਾਲ ਆਇਆ।
ਜੀਵਨ ਨਿਖਰਿਆ ਫੁੱਲਾਂ ਨੂੰ ਹੋਸ਼ ਆਈ
ਵੇਖ ਮਾਲੀ ਨੂੰ ਕਰਨ ਸੰਭਾਲ ਆਇਆ।
ਭੀਖਮ ਸ਼ਾਹ ਨੇ ਚੜ੍ਹਦੇ ਨੂੰ ਕਰ ਸਿਜਦਾ
ਮਾਲਕ ਅਸਾਂ ਦਾ ਅੱਜ ਪ੍ਰਿਤਪਾਲ ਆਇਆ।
ਬਣਕੇ ਆਸਰਾ ਏ ਪ੍ਰਦੇਸੀਆਂ ਦਾ
ਭਾਰਤ ਵਰਸ਼ ਵਿਚ ਗੁਜਰੀ ਦਾ ਲਾਲ ਆਇਆ।

ਜਿਸਨੇ ਚੰਡੀ ਦੀ ਧਾਰ ਨੂੰ ਚੰਡ ਕੇ ਤੇ
ਜੀਵਨ ਭੇਟ ਲੈ ਜਿੰਦੜੀ ਚੰਡ ਦਿਤੀ।
ਦੇਕੇ ਚਿੜਿਆਂ ਨੂੰ ਥਾਪੜਾ ਆਪ ਹੱਥੀਂ
ਹੋਸ਼ ਬਾਜਾਂ ਦੀ ਉਥੇ ਭੁਲਾ ਦਿਤੀ।
ਜਿਸ ਦੇ ਜੇਡ ਨਾਂ ਜੱਗ ਤੇ ਹੋਰ ਦੂਜਾ
ਬਣਕੇ ਜੱਗ ਤੇ ਆਪ ਏ ਦਾਸ ਆਇਆ।
ਆਇਆ ਆਸਰਾ ਬੇ ਸਹਾਰਿਆਂ ਦਾ
ਭਾਰਤ ਵਰਸ਼ ਵਿਚ ਗੁਜਰੀ ਦਾ ਲਾਲ ਆਇਆ।

ਐਸੀ ਦੇ ਗਿਆ ਕੌਮ ਨੂੰ ਕਲਾ ਚੜ੍ਹਦੀ
ਜਿਸਦੇ ਵਿਚ ਨਾਂ ਕਦੀ ਅੰਧੇਰ ਆਇਆ।
ਪਈਆਂ ਭਾਜੜਾਂ ਝੱਟ ਦਲ ਵੈਰੀਆਂ ਨੂੰ
ਨਾਹਰਾ ਬੋਲੇ ਜੋ ਬੋਲੇ ਨਿਹਾਲ ਆਇਆ।
ਕਿਹਾ ਵੈਰੀਆਂ ਨੇ ਸੱਚਾ ਏ ਖਾਲਸਾ ਏ
ਜਿਸਦੇ ਵਿਚ ਹੈ ਆਪ ਅਕਾਲ ਆਇਆ।

ਭਲਾ ਮੌਤ ਨੇ ਉਸ ਨੂੰ ਮਾਰਨਾ ਕੀ

ਜੇੜ੍ਹਾ ਮੌਤ ਨੂੰ ਆਪ ਹੀ ਭਾਲ ਆਇਆ।
ਏ ਉਸੇ ਦੀਆਂ ਚਾਨਾ ਬਰਕਤਾਂ ਨੇ
ਕੱਟਣ ਦੁਖੀਆਂ ਦੇ ਜੋ ਜੰਜਾਲ ਆਇਆ।
ਬਣਕੇ ਆਸਰਾ ਬੇਸਹਾਰਿਆਂ ਦਾ
ਅੱਜ ਭਾਰਤ ਵਿਚ ਗੁਜਰੀ ਦਾ ਲਾਲ ਆਇਆ।

## ਪੰਡਤ ਸਿਵਦੱਤ

ਵਿਚ ਪਟਨੇ ਇਕ ਸਿਵਦੱਤ ਪੰਡਤ
ਬੜਾ ਵੱਡਾ ਉਹ ਪੰਡਤ ਅਖਵਾਂਵਦਾ ਸੀ।
ਰੋਜ ਜਾਕੇ ਗੰਗਾ ਇਸ਼ਨਾਨ ਕਰਦਾ
ਝੂਠਾ ਲੋਕਾਂ ਤੇ ਰੋਹਬ ਜਮਾਂਵਦਾ ਸੀ।
ਸੁਭਾ ਉਠ ਕੇ ਠਾਕਰਾਂ ਕਰੇ ਪੂਜਾ
ਚੰਦਨ ਘੋਟਕੇ ਤਿਲਕ ਲਗਵਾਂਵਦਾ ਸੀ।

ਸੱਚਾ ਠਾਕਰ ਆਇਆ ਪਟਨੇ ਸ਼ਹਿਰ ਅੰਦਰ
ਦੂਜੇ ਠਾਕਰਾਂ ਨੂੰ ਮਾਤ ਪਾਂਵਦਾ ਸੀ।
ਨਿਤ ਪਾਠ ਕਰਦਾ ਉਮਰ ਬਿਰਧ ਹੋਈ
ਕਿਸੇ ਦਿਨ ਵੀ ਚੈਨ ਨਾਂ ਆਂਵਦਾ ਸੀ।
ਕੋਈ ਕਮੀਂ ਰਹੇ ਮੇਰੇ ਪਾਠ ਅੰਦਰ
ਪਿਆ ਸੋਚਦਾ ਤੇ ਪਛੋਤਾਂਵਦਾ ਸੀ।
ਕਰੋ ਆਪ ਕਿਰਪਾ ਮੇਰੇ ਮੋਹਨ ਪਿਆਰੇ
ਨਾਲ ਹੰਝੂਆਂ ਹਾਰ ਬਣਾਂਵਦਾ ਸੀ।

ਬੰਸੀ ਵਾਲਿਆ ਮੇਰਿਆ ਸ਼ਾਮ ਸੁੰਦਰ
ਹੱਥ ਜੋੜ ਕੇ ਅਰਜ਼ ਗੁਜਾਰਦਾ ਸੀ।
ਉਮਰ ਬੀਤ ਚਲੀ ਦੇਵੋ ਦਰਸ ਮੈਨੂੰ
ਨਾਲੇ ਟੱਲੀ ਤੇ ਸੰਖ ਵਜਾਂਵਦਾ ਸੀ।
ਚਾਨਾ ਦਰਸ ਬਾਝੋਂ ਉਮਰ ਢੱਲ ਚਲੀ
ਵਾਂਗ ਲਕੜਾਂ ਤੰਨ ਜਲਾਂਵਦਾ ਸੀ।
ਇਕ ਰੋਜ ਦੀ ਗਲ ਮੈਂ ਸੱਚ ਦਸਾਂ
ਪੰਡਤ ਗੰਗਾ ਤੇ ਜਾ ਇਸ਼ਨਾਨ ਕਰਦਾ।
ਨਹਾ ਧੋ ਕੇ ਮੋਹਣ ਨੂੰ ਯਾਦ ਕਰਕੇ
ਵਿਚ ਦਿਲ ਦੇ ਇੰਝ ਵਿਚਾਰ ਕਰਦਾ।

ਬੰਸੀ ਵਾਲੇ ਦਰੋਪਤਾਂ ਤਾਰ ਦਿਤੀ
ਮੇਰੀ ਵਾਰੀ ਕਿਉਂ ਹੁਣ ਇਨਕਾਰ ਕਰਦਾ।
ਆਜਾ ਸਾਮਣੇ ਫੜ੍ਹਾਂ ਮੈਂ ਚਰਨ ਤੇਰੇ
ਵਿਚ ਮੰਨ ਦੇ ਇਦਾਂ ਪੁਕਾਰ ਕਰਦਾ।
ਰੂਪਧਾਰੀ ਉਹ ਜਿਹੜਾ ਮੈਂ ਪਛਾਂਣ ਸਕਾਂ
ਆਪਣੇ ਸੇਵਕਾਂ ਦੇ ਬੇੜੇ ਪਾਰ ਕਰਦਾ।
ਜਾਂਵਾਂ ਵਾਰਨੇ ਬਾਲ ਗੋਪਾਲ ਤੇਰੇ
ਸੱਚੇ ਦਿਲ ਏ ਅੱਜ ਅਰਦਾਸ ਕਰਦਾ।

## ਸਿਵਦੱਤ ਦੀ ਆਸ ਪੂਰੀ ਹੋਈ

ਗੋਬਿੰਦ ਰਾਇ ਵੀ ਹਾਣੀਆਂ ਨਾਲ ਰਲਕੇ
ਅੱਜ ਇਧਰ ਨੂੰ ਹੀ ਫੇਰਾ ਪਾ ਦਿੱਤਾ।
ਬੈਠਾ ਸਾਮਣੇ ਕ੍ਰਿਸ਼ਨ ਦਾ ਰੂਪ ਧਾਰਕੇ
ਫੜ ਬਾਹਾਂ ਤੋਂ ਪੰਡਤ ਸਮਝਾ ਦਿੱਤਾ।
ਅੱਜ ਤੱਕ ਤੂੰ ਉਮਰ ਖਰਾਬ ਕੀਤੀ
ਸਾਡੇ ਵਲ ਨਾਂ ਰਤਾ ਖਿਆਲ ਦਿੱਤਾ।
ਮੈਂ ਕੱਲਾ ਨਹੀਂ ਗੋਪੀਆਂ ਸੰਗ ਮੇਰੇ
ਸਾਰਾ ਦਿਲ ਦਾ ਭਰਮ ਮਿਟਾ ਦਿੱਤਾ।

ਇਕ ਹੱਥ ਮੁਰਲੀ ਦੂਜੇ ਗੁਰਜ ਫੜਿਆ
ਸੋਹਣੇ ਮੱਥੇ ਤੇ ਮੁਕਟ ਵਿਖਾ ਦਿੱਤਾ।
ਜੋ ਕੁਝ ਲਿਆਂਦਾ ਸੀ ਪੰਡਤ ਜੀ ਨੇ
ਸਭ ਚਰਨਾਂ ਦੇ ਵਿਚ ਟਿਕਾ ਦਿੱਤਾ।
ਹੱਥ ਜੋੜ ਤੇ ਹੱਸ ਕਿਹਾ ਪੰਡਤ
ਸ਼ਿਆਮਾ ਅੱਜ ਤੂੰ ਕਰ ਕਮਾਲ ਦਿੱਤਾ।
ਕਈ ਸਾਲ ਬੀਤੇ ਧਿਆਨ ਧਰਦੇ ਨੂੰ
ਧੰਨ ਭਾਗ ਜੇ ਅੱਜ ਦੀਦਾਰ ਦਿੱਤਾ।

## ਸਿਵਦੱਤ ਨੂੰ ਲੋਕਾਂ ਨੇ ਮਖੌਲ ਕਰਨਾ

ਲੋਕੀ ਕਰਦੇ ਨਿਤ ਮਖੌਲ ਇਹਨੂੰ
ਦੂਜੇ ਪੰਡਤ ਵੀ ਇਸਨੂੰ ਹਾਸੀ ਹੱਸਦੇ ਨੇ।
ਝੂਠੀ ਪੂਜਾ ਨੇ ਫੇਰਿਆ ਸਿਰ ਇਸਦਾ

ਇਕ ਦੂਜੇ ਦੇ ਕੰਨ ਵਿਚ ਦਸਦੇ ਨੇ।
ਕੀ ਜਾਣਦੇ ਸੀ ਮੂਰੱਖ ਲੋਕ ਚਾਨਾ
ਸੱਚੇ ਅੱਜ ਭਗਵਾਨ ਦਿਲ ਵਸਦੇ ਨੇ।
ਮੇਰੇ ਸਾਮਣੇ ਆ ਕ੍ਰਿਸ਼ਨ ਮੁਰਾਰ ਬੈਠਾ
ਵਿਚ ਥਾਲ ਦੇ ਜੋਤ ਜੱਗਾਂਵਦੇ ਨੇ।

ਆਇਆ ਧਾਰਕੇ ਰੂਪ ਇਨਸਾਨ ਦਾ ਏ
ਸੁਤੇ ਕਰਮ ਮੇਰੇ ਅੱਜ ਜਾਗ ਪਏ ਨੇ।
ਚਰਨ ਧੂੜ ਗੋਬਿੰਦ ਦੀ ਲਾ ਮੱਥੇ
ਸੌ ਸੌ ਵਾਰ ਬਲਿਹਾਰੇ ਪਏ ਜਾਂਵਦੇ ਨੇ।
ਜਿਹਨੂੰ ਮਿਲਣ ਖਾਤਰ ਪਿਆ ਤਰਸ ਦਾ ਸਾਂ
ਦਰਸ਼ਨ ਹੋਏ ਅੱਜ ਉਸ ਦਾਤਾਰ ਦੇ ਨੇ।
ਸੱਚੇ ਪਾਤਸ਼ਾਹ ਵੇਖਕੇ ਸਿਧਕ ਪੱਕਾ
ਚਾਨਾ ਭਗਤਾਂ ਦੇ ਡੁੱਬੇ ਬੇੜੇ ਤਾਰਦੇ ਨੇ।

## ਸਿਵਦੱਤ ਪੰਡਤ ਦਾ ਸਿਦਕ

ਸੋਚ ਸੋਚ ਪੰਡਤ ਸਿਵਦੱਤ ਇਕ ਦਿਨ
ਅੱਜੇ ਮਸਾਂ ਸਮਾਧੀ ਸੀ ਲੌਣ ਲਗਾ।
ਥਾਲ ਦਸਨ ਨੂੰ ਆ ਗਿਆ ਸਾਹਿਬ ਜਾਦਾ
ਅਗਾਂਹ ਹੋ ਕੇ ਹੱਥ ਵਧੌਣ ਲਗਾ।
ਬਾਂਹ ਫੜ ਲਈ ਪੰਡਤ ਅੱਖਾਂ ਮੀਠੀਆਂ ਹੀ
ਜਾਣਾ ਕਿਥੇ ਅੱਜ ਮੂਹੋਂ ਸਨਾਉਣ ਲੱਗਾ।
ਅੱਖਾਂ ਖੋਲੀਆਂ ਮੋਹਨ ਸੀ ਨਜਰ ਆਇਆ
ਉਸੇ ਵਕਤ ਹੀ ਖੁਸ਼ੀ ਮਨਾਉਣ ਲਗਾ।

ਜਾਂਵਾਂ ਵਾਰਨੇ ਲਾਲ ਗੁਪਾਲ ਤੈਥੋਂ
ਮੇਰੀ ਪੂਜਾ ਹੈ ਅੱਜ ਪ੍ਰਵਾਨ ਹੋਈ।
ਕਾਬੂ ਆ ਗਿਆ ਮੇਰੇ ਭਗਵਾਨ ਉਹੋ
ਖਲਕਤ ਭਾਲਦੀ ਜਿਹਨੂੰ ਹੈਰਾਨ ਹੋਈ।
ਹੈ ਭਗਵਾਨ ਅੱਜ ਤੇਰੇ ਦੀਦਾਰਿਆਂ ਤੋਂ
ਸਦਕੇ ਅੱਜ ਤੋਂ ਮੇਰੀ ਏ ਜਾਨ ਹੋਈ।
ਰੇਤ ਛਾਣਦੇ ਨੂੰ ਲੱਭਾ ਲਾਲ ਮੈਨੂੰ
ਮੇਰੀ ਜਿੰਦ ਦੀ ਅੱਜ ਕਲਿਆਣ ਹੋਈ।

ਚੰਦ ਮੁਖੜੇ ਤੋਂ ਗੋਬਿੰਦ ਹੱਸ ਕਿਹਾ
ਮੈਨੂੰ ਲੋੜ ਨਾਂ ਸੀ ਲੱਡੂ ਪੇੜਿਆਂ ਦੀ।
ਤੇਰੇ ਪਾਸੋਂ ਛਡਾਵਣੀ ਚਾਂਵਦਾ ਸਾਂ
ਝੂਠੀ ਕਾਰ ਏਹ ਝੂਠੇ ਵਖੇੜਿਆਂ ਦੀ।
ਜਦੋਂ ਆਪ ਭਗਵਾਨ ਸੀ ਕੋਲ ਫਿਰਦਾ
ਅੱਖਾਂ ਮੀਟ ਪੂਜਾ ਕਰੇ ਕਿਹੜਿਆਂ ਦੀ।
ਪੱਤੇ ਪੱਤੇ ਦੇ ਵਿਚ ਭਗਵਾਮ ਨੂੰ ਵੇਖ
ਛੱਡ ਦੇ ਕਾਰ ਤੂੰ ਝੂਠੇ ਏ ਝੇੜਿਆਂ ਦੀ।

ਮਸਤ ਹੋ ਗਿਆ ਪੰਡਤ ਇਹ ਬੋਲ ਸੁਣਕੇ
ਰੰਗਿਆਂ ਪ੍ਰੇਮ ਵਿਚ ਦੇਵੇ ਦੁਹਾਈ ਲੋਕੋ।
ਗੋਬਿੰਦ ਖੇਡਦਾ ਰਿਹਾ ਸੀ ਪਾਸ ਮੇਰੇ
ਮੈਨੂੰ ਇਸ ਦੀ ਸਾਰ ਨਾਂ ਆਈ ਲੋਕੋ।
ਸੋਹਣੇ ਆਸਣ ਤੇ ਅੱਜ ਏ ਬੈਠਕੇ ਤੇ
ਪੂਰਨ ਬ੍ਰਹਮ ਦੀ ਜੋਤ ਜੱਗਾਈ ਲੋਕੋ।
ਚਾਨਾ ਗੁਰੂ ਦੇ ਆਉਣ ਦੀ ਖੁਸ਼ੀ ਅੰਦਰ
ਸਾਧ ਸੰਗਤ ਨੂੰ ਦੇਵੇ ਵਧਾਈ ਲੋਕੋ।

## ਪੀਰ ਭੀਖਮ ਸ਼ਾਹ

ਭੀਖਮ ਸ਼ਾਹ ਪਿੰਡ ਘੁੜੰਮ ਵਿਚ ਵਸਦਾ ਸੀ
ਕੋਲ ਸੈਂਕੜੇ ਬੈਠੇ ਮੁਰੀਦ ਹੈ ਸੀ।
ਉੱਚਾ ਸੁੱਚਾ ਤੇ ਅੱਲਾ ਨਾਲ ਕਰੇ ਗੱਲਾਂ
ਕਰੇ ਸਭਨਾਂ ਦੇ ਨਾਲ ਨਾਲ ਪਿਆਰ ਹੈ ਸੀ।
ਅੱਜ ਖਿਚਿਆ ਗਿਆ ਸੀ ਦਿਲ ਏਦਾਂ
ਆਈ ਪਟਨੇ ਵਿਚ ਸਰਕਾਰ ਹੈ ਸੀ।
ਸਿਜਦਾ ਕਰਦਾ ਉਠਕੇ ਵੱਲ ਚੱੜਦੇ
ਚੇਲੇ ਵੇਖਕੇ ਅੱਜ ਹੈਰਾਨ ਹੈ ਸੀ।

ਤੁਸੀਂ ਭੁੱਲ ਗਏ ਸਿਜਦਾ ਕਰਨ ਲਗੇ
ਗਿਆ ਆਪ ਦਾ ਕਿਧਰ ਧਿਆਨ ਹੈ ਸੀ।
ਕਿਉਂ ਚੜਦੇ ਨੂੰ ਸਿਜਦਾ ਅੱਜ ਕੀਤਾ
ਲਹਿੰਦੇ ਪਾਸੇ ਜੋ ਅੱਲਾ ਦਾ ਘਰ ਹੈ ਸੀ।

ਪਤਾ ਲਗੇ ਜੇ ਕਾਜੀ ਮੁਲਾਣਿਆਂ ਨੂੰ
ਨਾਲ ਸਾਨੂੰ ਵੀ ਕਰਨ ਖਵਾਰ ਹੈ ਸੀ।
ਗੱਲ ਖੋਲਕੇ ਦਸ ਦੇਵੋ ਪੀਰ ਸਾਨੂੰ
ਨਾਲ ਕਿਸ ਦੇ ਅੱਜ ਪਿਆਰ ਹੈ ਸੀ।

ਪੀਰ ਭੀਖਮ ਸ਼ਾਹ ਪਟਨੇ ਵਿਚ

ਭੀਖਮ ਮਸਤ ਹੋਇਆ ਮੁੱਖ ਤੋਂ ਬੋਲਦਾ ਏ
ਪੀਰ ਪੀਰਾਂ ਦਾ ਪਟਣੇ ਅੱਜ ਆ ਗਿਆ ਈ।
ਨਹੀਉਂ ਬਾਲ ਆਇਆ, ਆਇਆ ਪੀਰ ਮੇਰਾ
ਮੇਰੇ ਦਿਲ ਦਾ ਭਰਮ ਮਿਟਾ ਗਿਆ ਈ।

ਦੇਵੋਂ ਦਰਸ ਆ ਬਾਲ ਗੁਪਾਲ ਸਾਨੂੰ
ਦੂਰੋਂ ਚਲ ਮੁਰੀਦ ਇਹ ਆ ਗਿਆ ਈ।
ਕਈ ਵਾਰ ਅਗੋਂ ਕਿਹਾ ਬੋਲ ਮਾਤਾ
ਗੋਬਿੰਦ ਠੰਡ ਦੇ ਵਿਚ ਜੇ ਆ ਗਿਆ ਈ।

ਭਾਵੇਂ ਉਮਰ ਛੋਟੀ ਉੱਚਾ ਹਊ ਸਭ ਤੋਂ
ਉਚੀ ਬੋਲ ਕੇ ਭੀਖਮ ਸੁਣਾ ਗਿਆ ਈ।
ਦਰਸ ਕਰਕੇ ਤੰਨ ਮੰਨ ਠਾਰ ਲੀਤਾ
ਨਾਲ ਚਰਨਾਂ ਦੇ ਸੀਸ ਲਗਾ ਲਿਆ ਈ।



# ਅਨੰਦਪੁਰ ਦਾ ਕਿਲਾ ਛੱਡਣ ਤੋਂ ਬਾਦ ਮਾਤਾ ਗੁਜਰੀ ਤੇ ਛੋਟੇ ਸਾਹਿਬਜ਼ਾਦੇ

ਸਰਸਾ ਭੈੜੀ ਵਿਛੋੜਿਆ ਸੰਗ ਸਾਰਾ
ਨਹੀਂ ਮਿਲਣੇ ਹੁਣ ਪ੍ਰਵਾਰ ਦੋਵੇਂ।
ਕੈਸੀ ਜ਼ੁਲਮ ਤੇ ਪਾਪ ਦੀ ਵੱਗੀ ਹਨੇਰੀ
ਦਿੱਤੇ ਵੀਰਾਂ ਤੋਂ ਵੀਰ ਵਿਛੋੜ ਦੋਵੇਂ।
ਖੱਚਰ ਮੋਹਰਾਂ ਦੀ ਕੁਝ ਸਮਾਨ ਸੀ
ਲੀੜੇ ਭਿੱਜ ਗਏ ਨਦੀ ਵਿਚਕਾਰ ਦੋਵੇਂ।
ਨਾਲ ਗੰਗੂ ਰਸੋਈਆ ਸੀ ਤੁਰੇ ਜਾਂਦੇ
ਚਾਰੇ ਪਾਂਸੀ ਸੀ ਜ਼ੁਲਮ ਹਨੇਰ ਦੋਵੇਂ।
ਕੋਰਾ ਜੰਮਿਆ ਧਰਤ ਤੇ ਸੀਤ ਪਹਿੰਦੀ
ਠਰੂੰ ਠਰੂੰ ਪਏ ਕਰਦੇ ਬਾਲ ਦੋਵੇਂ।
ਮਾਤਾ ਘੁੱਟ ਕਲੇਜੜੇ ਲਾਂਵਦੀ ਸੀ
ਸੀ ਪੋਤਰੇ ਗੁਰੂ ਦੇ ਲਾਲ ਦੋਵੇਂ।
ਮਾਤਾ ਵੇਖ ਰਸੋਈਆ ਹੈ ਖੁਸ਼ ਹੋਈ
ਆਪਸ ਵਿਚ ਸੀ ਕਰਨ ਵਿਚਾਰ ਦੋਵੇਂ।
ਮਾਤਾ ਆਖਦੀ ਆਸਰਾ ਮਿਲ ਗਿਆ
ਕੋਲ ਗੰਗੂ ਤੇ ਵੇਖਦੀ ਲਾਲ ਦੋਵੇਂ।
ਹੁਣ ਹੋਣੀ ਕੀ ਕਰਦੀ ਕੈਹਰ ਚਾਨਾ
ਬਿਰਧ ਮਾਤਾ ਤੇ ਪੋਤਰੇ ਨਾਲ ਦੋਵੇਂ।
ਖੇੜੀ ਆਪਣੇ ਘਰ ਵਿਚ ਲੈ ਗਿਆ ਸੀ
ਇਕ ਅੰਦਰ ਵਿਚ ਦਿੱਤੇ ਬੈਠਾ ਦੋਵੇਂ।
ਵੇਖੋ ਮਖਮਲਾਂ ਤੇ ਸੌਣ ਵਾਲਿਆਂ ਨੂੰ
ਮਾਤਾ ਧਰਤੀ ਤੇ ਦਿੱਤੇ ਲਿਟਾ ਦੋਵੇਂ।
ਬਾਲ ਸੀ ਛੋਟੇ ਦਸ਼ਮੇਸ਼ ਜੀ ਦੇ
ਸੂਬੇ ਕਾਜ਼ੀ ਨੇ ਦਿੱਤੇ ਮਰਵਾ ਦੋਵੇਂ।

ਗੁਰੂ ਗੋਬਿੰਦ ਸਿੰਘ ਜੀ ਰਾਏ ਕਾਲੇ ਦੇ ਖੂਹ ਤੇ
ਰਾਏ ਕਾਲੇ ਨੇ ਮਾਹੀ ਨੂੰ ਸਰਹੰਦ ਭੇਜਣਾ।

ਮਾਹੀ ਗੱਲ ਸੁਣ ਮੇਰੀ ਪਤਾ ਲਿਆ ਜਾ ਕੇ
ਮੇਰੇ ਗੁਰੂ ਦੇ ਮਾਤਾ ਤੇ ਪੁੱਤਰਾਂ ਦਾ।
ਵੇਖੀ ਲਾਈਂ ਡੇਰ ਨਾਂ ਮੁੜ ਆਈ ਛੇਤੀ
ਦਸੀਂ ਹਾਲ ਆਕੇ ਮੇਰੇ ਗੁਰੂ ਪੁੱਤਰਾਂ ਦਾ।
ਸੁਣੀ ਗਲ ਮੈਂ ਗੰਗੂ ਦੇ ਨਾਲ ਗਏ
ਦਿਲ ਕਰੀਂ ਠੰਡਾ ਆਕੇ ਮੇਰੇ ਮਿਤਰਾਂ ਦਾ।
ਫੇਰ ਪਤਾ ਲੱਗਾ ਸੂਬੇ ਪਕੜ ਲੀਤੇ
ਕੰਮ ਕਰੀ ਛੇਤੀ ਮੇਰੇ ਮਨ ਮਿਤਰਾਂ ਦਾ।

ਮਾਹੀ ਸਰਹੰਦ ਵਿਚ

ਐਨੀ ਗੱਲ ਸੁਣ ਕੇ ਮਾਹੀ ਤੁਰ ਗਿਆ ਸੀ
ਵਾਹੋ ਦਾਹੀ ਸਰਹੰਦ ਵਿਚ ਆਇਆ ਏ।
ਪਤਾ ਲੈਣ ਖਾਤਰ ਮਾਤਾ ਤੇ ਪੁਤਰਾਂ ਦਾ
ਕਰਦਾ ਫਿਕਰ ਤੇ ਤੁਰਿਆ ਆਇਆ ਏ।
ਮੁੜ ਆਵਾਂਗਾ ਕਰਕੇ ਪਤਾ ਛੇਤੀ
ਡਿਗਦਾ ਢੈਂਦਾ ਸਰਹੰਦ ਪਾਸ ਆਇਆ ਏ।
ਕੰਨੀ ਸੂਹ ਪਈ ਚੀਕਾਂ ਨਿਕਲ ਗਈਆਂ
ਅੱਖਾਂ ਪੂੰਝਦਾ ਬਹੁਤ ਘਬਰਾਇਆ ਏ।

ਰਾਏ ਕਾਲੇ ਗੁਰੂ ਨੇ ਭੇਜਿਆ ਸੀ
ਸਾਹਿਬਜ਼ਾਦਿਆਂ ਦਾ ਪਤਾ ਲੈਣ ਖਾਤਰ।
ਸਾਰਾ ਪੁਛ ਟਿਕਾਣਾ ਹੈ ਗਿਆ ਉਥੇ
ਪਤਾ ਲਗਿਆ ਜੋ ਪਤਾ ਆਇਆ ਸੀ ਲੈਣ ਖਾਤਰ।
ਦੁਨੀਆ ਰੋਂਵਦੀ ਕੈਹਰ ਏ ਵੇਖਕੇ ਤੇ
ਮਾਹੀ ਆਇਆ ਸੀ ਪਤਾ ਇਹੋ ਲੈਣ ਖਾਤਰ।
ਭਾਣਾ ਵਰਤਿਆ ਚਾਨਾ ਸਰਹੰਦ ਅੰਦਰ
ਖੱਡਾ ਪੁਟਿਆ ਸੂਬੇ ਖੱਡੇ 'ਚ ਪੈਣ ਖਾਤਰ।

ਏਹ ਸੁਣਕੇ ਮਾਹੀ ਦਾ ਦਿਲ ਰੋਇਆ

ਕੀ ਮੇਰੇ ਮਾਹੀ ਦੇ ਪੁੱਤਰ ਐਨੀਂ ਮਾਰ ਦਿੱਤੇ।
ਉਥੇ ਠਹਿਰ ਨਾਂ ਸਕਿਆ ਦੋ ਘੜੀਆਂ
ਵਿਚ ਦਿਲ ਇਸ ਭਾਂਬੜ ਮਚਾ ਦਿੱਤੇ।
ਉਠ ਦੌੜਿਆ ਪਿਛਾਂ ਨੂੰ ਪ੍ਰਤ ਆਇਆ
ਸਾਰੇ ਹੌਂਸਲੇ ਦਿਲੋ ਵਿਸਾਰ ਦਿੱਤੇ।
ਚਾਨਾ ਆਇਆ ਜੋ ਵੇਖਕੇ ਹਾਲ ਸਾਰੇ
ਗੁਰਾਂ ਪਾਸ ਆ ਸਾਰੇ ਸੁਣਾ ਦਿੱਤੇ।

## ਮਾਹੀ ਨੂੰ ਮਾਹੀ ਦੀ ਉਡੀਕ

ਸ੍ਰੀ ਦਸ਼ਮੇਸ਼ ਤੇ ਗਮਗੀਰ ਰਾਏ ਕਾਲਾ
ਬੈਠੇ ਮਾਹੀ ਨੂੰ ਉਥੇ ਉਡੀਕ ਦੇ ਸੀ।
ਸ਼ਾਮਾਂ ਪੈ ਗਈਆਂ ਮਾਹੀ ਵੀ ਆਨ ਪੁਜਾ
ਜਿਥੇ ਬੈਠੇ ਏ ਗੁਰੂ ਸਵੇਰ ਦੇ ਸੀ।
ਰੋਂਦਾ ਮਾਹੀ ਨਾਂ ਝੱਲਿਆ ਜਾਂਵਦਾ ਸੀ
ਗੁਰੂ ਜੱਫੀ ਲੈ ਧੀਰ ਬੰਦਾਵਦੇ ਸੀ।
ਸਾਰੀ ਦੱਸੀਂ ਜੇਹੜੀ ਅੱਖੀਂ ਵੇਖ ਆਇਆ
ਸੱਚੀ ਸੱਚੀ ਉਹ ਗਲ ਸੁਣਾਂਵਦਾ ਸੀ।

## ਮਾਹੀ ਦਾ ਵਰਲਾਪ

ਰੋ ਰੋ ਕੇ ਮਾਹੀ ਵਿਰਲਾਪ ਕਰਦਾ
ਅੱਖੀਂ ਵੇਖਿਆ ਹਾਲ ਸਨਾਉਣ ਲੱਗਾ।
ਦੋਵਾਂ ਹੱਥਾਂ ਨਾਲ ਅੱਖੀਆਂ ਪੂੰਝ ਕੇ ਤੇ
ਉਚੀ ਉਚੀ ਫੇਰ ਮਨੋ ਕਰਲਉਣ ਲੱਗਾ।
ਪਾਸ ਗੁਰਾਂ ਦੇ ਆਕੇ ਢਾਹ ਮਾਰੀ
ਵਿਚੋਂ ਅੱਖੀਉਂ ਹੰਝੂ ਵਗਾਉਣ ਲੱਗਾ।
ਦਿਲ ਸੰਬਲਿਆ ਹੋਸ਼ ਵਿਚ ਆਕੇ ਤੇ
ਮੂੰਹੋਂ ਬੋਲ ਕੇ ਇੰਝ ਸਨਾਉਣ ਲੱਗਾ।

ਸੱਚੇ ਪਾਤਸ਼ਾਹ ਅੱਖੀਂ ਜੋ ਵੇਖਿਆ ਏ
ਰਤੀ ਝੂਠ ਨਾਂ ਸੱਚ ਸੁਣਾਂਵਦਾ ਮੈਂ।
ਜੋਰਾਵਰ ਤੇ ਫਤਿਹ ਸਿੰਘ ਕਤਲ ਕੀਤੇ

ਮਾਤਾ ਨਾਲ ਜੋ ਬੀਤੀ ਸੁਣਾਂਵਦਾ ਮੈਂ।
ਮਾਰੀ ਛਾਲ ਤੇ ਬੁਰਜ ਤੋਂ ਆਈ ਥੱਲੇ
ਨਹੀਉਂ ਝੂਠ ਏ ਠੀਕ ਸੁਣਾਂਵਦਾ ਮੈਂ।
ਨਾਲ ਪੋਤਿਆਂ ਦੇ ਰਲ ਗਈ ਮਾਤਾ
ਤਿਨੇ ਗਏ ਸਵਰਗ ਸੁਣਾਂਵਦਾ ਮੈਂ।



# ਗੁਰੂ ਗੋਬਿੰਦ ਸਿੰਘ ਨਦੇੜ ਬੰਦੇ ਦੇ ਡੇਰੇ

ਵਿਚ ਦੱਖਣ ਨਦੇੜ ਦੇ ਰਾਵੀ ਕੰਢੇ
ਇਕ ਵਸੇ ਬੰਦਾ ਉਚੀ ਸ਼ਾਨ ਵਾਲਾ।
ਇਹ ਲੁਟਦਾ ਔਂਦਿਆਂ ਜਾਂਦਿਆਂ ਨੂੰ
ਨਾਲ ਜੋਰ ਦੇ ਈਨ ਮਨਾਉਣ ਵਾਲਾ।
ਡਰੇ ਕਿਤੋਂ ਨਾਂ ਮਾਰਦਾ ਰੋਜ ਧਾੜੇ
ਆਪਣੇ ਆਪ ਨੂੰ ਰੱਬ ਕਹਾਉਣ ਵਾਲਾ।
ਕਈ ਖ਼ੂਨ ਖਰਾਬ ਸੀ ਉਸ ਕੀਤੇ
ਆਇਆ ਸੁਪਨਾ ਅੱਜ ਡਰਾਉਣ ਵਾਲਾ।
ਗਿਆ ਬਾਹਰ ਸੀ ਛੇਤੀ ਘਰ ਪਰਤ ਆਇਆ
ਮੰਜੇ ਬੈਠਾ ਵੇਖਿਆ ਤੀਰ ਕਮਾਨ ਵਾਲਾ।
ਚਾਰ ਪੰਜ ਬੰਦੇ ਕੋਲ ਖੜੇ ਵੇਖੇ
ਭੈ ਕਰਨ ਲਗਾ ਭੈ ਵਖਾਉਣ ਵਾਲਾ।
ਨਾਲ ਜੋਰ ਦੇ ਮੰਜੇ ਨੂੰ ਕਰੇ ਮੁੱਧਾ
ਮੂੱਧਾ ਡਿਗਿਆ ਮੰਜੇ ਉਲਟਾਉਣ ਵਾਲਾ।
ਆ ਸਾਮਣੇ ਬੋਲਿਆ ਫੇਰ ਚਾਨਾ
ਆਇਆ ਭੁਲਿਆਂ ਨੂੰ ਰਾਹ ਪਾਉਣ ਵਾਲਾ।

### ਦਸਮੇਸ਼ ਜੀ ਨੇ ਬੰਦੇ ਨੂੰ ਪੁਛਣਾ

ਅਗੋਂ ਗੁਰੂ ਦਸਮੇਸ਼ ਨੇ ਪੁਛਿਆ ਈ
ਕੀ ਨਾਮ ਗਰਾਮ ਕਰੇ ਕੀ ਕੰਮ ਸਾਧਾ।
ਕੀ ਕੰਮ ਕਰਦਾ ਸੁਭਾ ਸ਼ਾਮ ਏਥੇ
ਪਾਈ ਕੁਟਿਆ ਕਿਉਂ ਜੰਗਲ ਵਿਚ ਸਾਧਾ।
ਵਿਚ ਸ਼ਹਿਰ ਦੇ ਕਿਉਂ ਨਹੀਂ ਵਾਸ ਕੀਤਾ
ਚੰਗਾ ਲੱਗਾ ਈ ਕਿਉਂ ਬੀਆ ਬਾਨ ਸਾਧਾ।
ਡੁਲੇ ਬੇਰਾਂ ਦਾ ਕੁਝ ਨਾਂ ਵਿਗੜਿਆ ਈ
ਚੁਕ ਇਨਾਂ ਨੂੰ ਝੋਲੀ ‘ਚ ਪਾ ਸਾਧਾ।
ਝੂਠੇ ਕਰਨੇ ਛੱਡ ਪਖੰਡ ਸਾਰੇ
ਗੀਤ ਉਸ ਭਗਵਾਨ ਦੇ ਗਾ ਸਾਧਾ।
ਤੇਰਾ ਕਰਨ ਹਾਂ ਅਸੀਂ ਸੁਧਾਰ ਆਏ
ਛੁਰੀ ਸੁੱਟ ਤੇ ਪਕੜ ਤਲਵਾਰ ਸਾਧਾ।

ਸਹਿਬਜ਼ਾਦੇ ਵਜੀਦੇ ਨੇ ਕਤਲ ਕੀਤੇ
ਫੇਰਾ ਵਲ ਸਰਹੰਦ ਦੇ ਪਾ ਸਾਧਾ।
ਉਸ ਜਗਾ ਨੂੰ ਵੇਖ ਲੈ ਜਾ ਕੇ ਤੇ
ਜਿਥੇ ਹੋਏ ਨੇ ਪੁੱਤਰ ਕੁਰਬਾਨ ਸਾਧਾ।
ਉਸ ਕੰਧ ਨੂੰ ਲਾਣਤਾਂ ਪਾ ਜਾਕੇ
ਜਿਸ ਕੰਧ ਵਿਚ ਦਿਤੇ ਚਣਵਾ ਸਾਧਾ।
ਕਿਉਂ ਨਾਂ ਢਿੱਠ ਗਈ ਵੇਖ ਮਸੂਮ ਬੱਚੇ
ਕਰ ਉਸ ਨੂੰ ਜਾ ਬਰਬਾਦ ਸਾਧਾ।
ਤੇਰਾ ਵਸਣਾ ਇਥੇ ਨਾਂ ਠੀਕ ਲੱਗੇ
ਇਸ ਗਲ ਤੇ ਕਰੀਂ ਵਿਚਾਰ ਸਾਧਾ।
ਹੀਰਾ ਜਨਮ ਤੂੰ ਐਵੇਂ ਗੁਵਾ ਨਾਂਹੀ
ਬੇੜਾ ਡੁਬਦਾ ਬੰਨੇ ਲਾ ਸਾਧਾ।
ਲੈਜਾ ਬੀਰ ਜੋ ਤੁਸਾਂ ਨੇ ਵੱਸ ਕੀਤੇ
ਜਿਆਦਾ ਕਰੀਂ ਸੋਚ ਵਿਚਾਰ ਸਾਧਾ।
ਆ ਲੈ ਤੀਰ ਕਮਾਨ ਅਸੀਸ ਚਾਨਾ
ਲਾ ਡੇਰ ਨਾਂ ਹੋ ਜਾ ਰਵਾਨ ਸਾਧਾ।

ਗੁਰਾਂ ਪੁਛਿਆ ਕੀ ਹੈ ਨਾਮ ਤੇਰਾ
ਸਾਰੀ ਖੋਲ ਕੇ ਗਲ ਸੁਣਾ ਮੈਨੂੰ।
ਕੀ ਜਾਤ ਤੇ ਧਰਮ ਹੈ ਕੀ ਤੇਰਾ
ਬੋਲੀਂ ਝੂਠ ਨਾਂ ਸੱਚ ਸੁਣਾ ਮੈਨੂੰ।
ਅਸੀ ਚਲ ਕੇ ਆਏ ਹਾਂ ਪਾਸ ਤੇਰੇ
ਮੋਹ ਲਿਆ ਈ ਤੇਰੇ ਪਿਆਰ ਮੈਨੂੰ।
ਦੇਸ ਵਾਸਤੇ ਹੋ ਜਾ ਤਿਆਰ ਚਾਨਾ
ਇਹ ਕੁਟਿਆ ਦੇ ਸੰਭਾਲ ਮੈਨੂੰ।

## ਬੰਦੇ ਦੀ ਬੇਨਤੀ

ਪਹਿਲਾਂ ਲਛਮਨ ਦਾਸ ਹੈ ਮਾਪਿਆਂ ਦਾ
ਦੂਜਾ ਨਾਮ ਗੁਰਬਖਸ਼ ਸਿੰਘ ਹੈ ਸਤਿਗੁਰੂ।
ਮਾਧੋ ਦਾਸ ਹੁਣ ਮੈਨੂੰ ਪੁਕਾਰ ਦੇ ਨੇ
ਮਾਧੌਂ ਦਾਸ ਤੋਂ ਬੰਦਾ ਬਣਾਓ ਸਤਿਗੁਰੂ।
ਗੁਰੂ ਦਸਵੇਂ ਤੇ ਨਾਲ ਸੀ ਸਿੰਘ ਸੋਹਣੇ

ਝੱਟ ਅੰਮ੍ਰਿਤ ਹੈ ਕੀਤਾ ਤਿਆਰ ਸਤਿਗੁਰੂ।

ਨਾਹ ਧੋ ਕੇ ਬਸਤ੍ਰ ਹੋਰ ਪਾਏ
ਦਿੱਤਾ ਮਾਧੋ ਨੂੰ ਅੰਮ੍ਰਿਤ ਛਕਾ ਸਤਿਗੁਰੂ।
ਮਾਧੋਂ ਦਾਸ ਤੋਂ ਬੰਦਾ ਬਣਾ ਦਿੱਤਾ
ਇਸ ਬੰਦੇ ਤੇ ਹੋਏ ਦਿਆਲ ਸਤਿਗੁਰੂ।
ਬੰਦਾ ਕਿਸੇ ਦਾ ਨਹੀ ਹੁਣ ਆਪ ਦਾ ਹੈ
ਹੁਣ ਤੇਰਾ ਹੀ ਬੰਦਾ ਸਦਾਏ ਸਤਿਗੁਰੂ।

## ਬੰਦਾ ਪੰਜਾਬ ਵਿਚ

ਲਾਈ ਸੂਤ ਕਿਰਪਾਨ ਸੁਣ ਗਲ ਸਾਰੀ
ਹੋਇਆ ਵੱਲ ਪੰਜਾਬ ਰਵਾਨ ਬੰਦਾ।
ਨਾਲ ਘਲਿਆ ਗੁਰੂ ਪੰਜਾ ਸਿੰਘਾਂ ਤਾਂਈ
ਆਇਆ ਵਿਚ ਪੰਜਾਬ ਸਰਹੰਦ ਬੰਦਾ।
ਮਾਰੇ ਗਏ ਸੀ ਲਾਲ ਸਰਹੰਦ ਅੰਦਰ
ਉਥੇ ਆਪਣਾ ਖੂਨ ਬਹਾਏ ਬੰਦਾ।

ਨਾਮ ਗੁਰਾਂ ਦਾ ਸਾਮਣੇ ਰੱਖ ਲੜਦਾ
ਸ਼ਾਹੀ ਫੋਜ ਦੇ ਸਿਰ ਉਡਾਏ ਬੰਦਾ।
ਕੀਤਾ ਹੁਕਮ ਸੀ ਜੋ ਦਸਮੇਸ਼ ਜੀ ਨੇ
ਉਸ ਹੁਕਮ ਹੁਣ ਨਿਭਾਈਏ ਬੰਦਾ।
ਰਿਹਾ ਸ਼ਹਿਰ ਵਿਚ ਕੋਈ ਮਕਾਨ ਨਾਹੀ
ਵਾਂਗ ਮਰਦਾ ਦੇ ਹੱਥ ਵਖਾਏ ਬੰਦਾ।
ਵੱਡ ਵੱਡ ਕੇ ਸੁਟਦਾ ਜ਼ਾਲਮਾਂ ਨੂੰ
ਆਕੜ ਖਾਹਾਂ ਨੂੰ ਪਾਰ ਪੁਚਾਏ ਬੰਦਾ।
ਲਿਆ ਬਦਲਾ ਸੀ ਸਹਿਬਜ਼ਾਦਿਆ ਦਾ
ਹੁਕਮ ਗੁਰੂ ਦਾ ਵੇਖੋ ਨਿਭਾਏ ਬੰਦਾ।
ਲਿਆ ਪਕੜ ਸੀ ਜ਼ਾਲਮ ਸਿੰਘ ਤਾਂਈ
ਸਵਾਸ ਸਵਾਸ ਸੀ ਗੁਰੂ ਧਿਆਏ ਬੰਦਾ।
ਆਖਰ ਹੋ ਗਿਆ ਬੰਦਾ ਸ਼ਹੀਦ ਚਾਨਾ
ਗੁਰੂ ਹੁਕਮ ਤੇ ਫੁੱਲ ਚੜਾਏ ਬੰਦਾ।

ਧੰਨ ਗੁਰੂ ਤੂੰ ਧੰਨ ਸਿੰਘ ਤੇਰੇ
ਦੇਸ਼ ਵਾਸਤੇ ਜਾਂਨਾਂ ਨੂੰ ਵਾਰ ਗਏ ਨੇ।
ਸਿੰਘ ਸੂਰਮੇ ਹੋਏ ਜੋ ਦੇਸ਼ ਅੰਦਰ
ਨਾਲ ਜ਼ਾਲਮਾਂ ਜੁਧ ਮਚਾ ਗਏ ਨੇ।
ਸਾਡੇ ਦੇਸ਼ ਨੂੰ ਜਿਨਾਂ ਬਰਬਾਦ ਕੀਤਾ
ਤੇਰੇ ਸਿਦਕੀਆਂ ਉਹ ਮਾਰ ਮਕਾਏ ਨੇ
ਚਾਨਾ ਦੂਜੇ ਦੀ ਇਜ਼ਤ ਬਚਾਵਣੇ ਲਈ
ਜਾਨਾਂ ਆਪਣੀਆਂ ਘੋਲ ਘੁਮਾ ਗਏ ਨੇ।



# ਮਲੇਰ ਕੋਟਲੇ ਦਾ ਸਾਕਾ

ਦੇਸ ਵਾਸੀਓ ਸਾਂਭ ਲੌ ਦੇਸ ਆਪਣਾ
ਅਸੀਂ ਜਿੰਦੜੀ ਘੋਲ ਘੁਮਾ ਚੱਲੇ।
ਦੇਸ ਆਪਣਾ ਆਪਾਂ ਅਜ਼ਾਦ ਕਰਨਾ
ਲੀਹ ਅਸੀਂ ਅਜ਼ਾਦੀ ਦੀ ਪਾ ਚੱਲੇ।
ਸਾਡੇ ਪਿਛੋਂ ਤੁਸੀਂ ਘੌਲ ਕਰਨੀ ਨਾਂਹੀਂ
ਸੱਚ ਬੋਲਕੇ ਅਸੀਂ ਸੁਣਾ ਚੱਲੇ।
ਲਾਟਾਂ ਛੱਡੇਗੀ ਕਦੀ ਏ ਬੁਝੇਗੀ ਨਾਂਹੀਂ
ਵਿਚ ਅੱਗ ਦੇ ਅਹੂਤੀ ਜੋ ਪਾ ਚੱਲੇ।
ਅਸੀਂ ਮਰੇ ਨਹੀ ਆਵਾਂਗੇ ਫੇਰ ਮੁੜ ਕੇ
ਸੱਚ ਕਾਵਨ ਨੂੰ ਅਸੀਂ ਸੁਣਾ ਚੱਲੇ।
ਸਾਡੇ ਸਾਥੀ ਗਏ ਅਸੀਂ ਜਾਣ ਲੱਗੇ
ਗੋਲਾ ਛਾਤੀਆਂ ਦੇ ਵਿਚ ਖਾ ਚੱਲੇ।
ਜਿਹਦੀ ਵਾਰੀ ਆਵੇ ਨੱਠ ਆਂਵਦਾ ਈ
ਮੋਹਰੇ ਤੋਪ ਦੇ ਆ ਖਲੋ ਚੱਲੇ।
ਸਤ ਤੋਪਾਂ ਨੂੰ ਇਕੱਠੇ ਸੀ ਅੱਗ ਲਾਉਦੇ
ਸਤੇ ਵਾਰ ਹੀ ਸਿੰਘਾਂ ਨੂੰ ਮਾਰ ਚੱਲੇ।

### ਬਿਸ਼ਨ ਸਿੰਘ ਬਾਰਾਂ ਸਾਲ ਦੀ ਸ਼ਹੀਦੀ

ਉਏ ਕਾਵਨ ਸਤਿਆ ਨਾਸ ਤੇਰਾ
ਨੰਨਾ ਬੱਚਾ ਵੀ ਮਾਰ ਮੁਕਾਇਆ ਈ।
ਲੱਖ ਲਾਨਤਾਂ ਤੇ ਸਿਰ ਖੇਹ ਤੇਰੇ
ਵੇਖਣ ਵਾਲਿਆਂ ਏ ਸੁਣਾਇਆ ਈ
ਜਨਮ ਧਾਰ ਆਵਾਂਗੇ ਫੇਰ ਛੇਤੀ
ਫਾਹਾ ਤੇਰਾ ਆਕੇ ਅਸੀਂ ਵੱਡਣਾ ਈ।
ਉਏ ਜ਼ਾਲਮਾਂ ਕਾਵਨਾ ਸੁਣ ਲੈ ਤੂੰ
ਤੁਖਮ ਤੇਰਾ ਨਾਂ ਅਸਾਂ ਨੇ ਛੱਡਣਾ ਈ।

# ਮਲੇਰ ਕੋਟਲੇ ਦਾ ਸਾਕਾ

## ਇਕ ਬੇਟੀ ਆਪਣੀ ਮਾਤਾ ਨੂੰ ਆਖਦੀ ਏ

ਚਲ ਮਾਏ ਮੈਂ ਤੈਨੂੰ ਵਖਾ ਲਿਆਵਾਂ
ਜਿਥੇ ਸਿੰਘ ਸ਼ਹੀਦੀਆਂ ਪਾ ਗਏ ਨੀ।
ਸਿੱਧੀ ਪੱਗ ਤੇ ਗਲ ਦੇ ਵਿਚ ਮਾਲਾ
ਗੋਲਾ ਛਾਤੀਆਂ ਦੇ ਵਿਚ ਖਾ ਗਏ ਨੀ।
ਸੀ ਟੱਪਦੇ ਨੱਚਦੇ ਸਿੰਘ ਸੂਰੇ
ਮੇਰਾ ਵੇਖ ਕੇ ਦਿਲ ਘਬਰਾ ਗਿਆ ਨੀ।
ਤੋਪ ਚਲੇ ਮੇਰੇ ਦਿਲ ਨੂੰ ਗਸ਼ ਪੈਹਦੇ
ਗੋਰਾ ਜ਼ਾਲਮ ਇਕ ਕੈਹਰ ਕਮਾ ਗਿਆ ਸੀ।

ਛੋਟਾ ਬਾਲ ਸੀ ਮਾਏ ਪਰ ਦਿਲ ਵੱਡਾ
ਟੋਟੇ ਕਰਕੇ ਭੁੰਜੇ ਗਿਰਾਇਆ ਨੀ।
ਸਿਖ ਸਿੰਘਾਂ ਨੂੰ ਮਾਰ ਦੇ ਮੈਂ ਵੇਖੇ
ਰਹਿਮ ਸਿਖਾਂ ਦੇ ਦਿਲ ਨਾਂ ਆਇਆ ਨੀ।
ਪਤਾ ਲਗਾ ਪਟਿਆਲੇ ਤੇ ਜੀਂਦ ਦੇ ਸੀ
ਨਾਭਾ ਅਤੇ ਸੰਗਰੂਰ ਸਭ ਆ ਗਿਆ ਨੀ।
ਦਰਦੀ ਦਿਸੇ ਨਾਂ ਕੋਈ ਅਕਾਲ ਬਾਜੋਂ
ਕਾਵਨ ਆਪ ਹੀ ਰੱਬ ਕਹਾ ਗਿਆ ਨੀ।

ਸਾਰੇ ਸਿਖ ਗੁਰੂ ਬਾਰਵੇਂ ਦੇ
ਮੇਰੇ ਕੰਨ ਕੋਈ ਸੁਣਾ ਗਿਆ ਨੀ।
ਜਿਹੜਾ ਕਹਿਰ ਕਮਾਵੈ ਨਿਰਦੋਸਿਆਂ ਨਾਲ
ਉਹਦਾ ਗਿਰਝਾਂ ਮਾਸ ਨਾਂ ਖਾਂਦੀਆਂ ਨੀ।
ਦਸਾ ਕੀ ਮਾਏ ਜੋ ਮੈਂ ਵੇਖਿਆ ਈ
ਦਿਲ ਢਿਡ ਵਿਚੋਂ ਬਾਹਰ ਆਂਵਦਾ ਨੀ।
ਦਸਨ ਪੁਛਨ ਦੀ ਗਲ ਨਾਂ ਕੋਈ ਬਾਕੀ
ਹਨੇਰਾ ਅੱਖੀਆਂ ਦੇ ਮੋਹਰੇ ਆ ਗਿਆ ਨੀ।
ਦਸਾਂ ਹੋਰ ਕੀ ਕੁਝ ਸਮਝ ਨਹੀਂ ਆਉਂਦੀ
ਜੋ ਕੁਝ ਵੇਖਿਆ ਉਹੀ ਮੈਂ ਦਸਿਆ ਨੀ।
ਟੋਪੀ ਵਾਲਾ ਬੰਦਾ ਇਧਰ ਉਧਰ ਫਿਰਦਾ
ਮੱਥੇ ਕਾਲਖ ਦਾ ਟਿੱਕਾ ਲੁਵਾ ਗਿਆ ਨੀ।

## ਬਿਸ਼ਨ ਸਿੰਘ ਦੇ ਮਾਤਾ ਪਿਤਾ

### ਨੇ ਅਕਾਲ ਪੁਰੱਖ ਦਾ ਸ਼ੁਕਰ ਕਰਨਾ

ਮਾਤਾ ਜੀ

ਸੁਖਾਂ ਸੁਖਦਿਆਂ ਤੇਰਾ ਸੀ ਮੂੰਹ ਡਿੱਠਾ
ਬੜੇ ਰੀਝਾਂ ਦੇ ਨਾਲ ਤੈਨੂੰ ਪਾਲਿਆ ਮੈਂ।
ਕਈ ਲਾਡ ਲਡਾਏ ਲੈ ਗੋਦ ਤੈਨੂੰ
ਤੇਰਾ ਕਦੀ ਨਾਂ ਮੂੰਹ ਫਟਕਾਰਿਆ ਮੈਂ।
ਤੂੰ ਸੁਤਾ ਸੁੱਕੇ ਤੇ ਮੈਂ ਸੁਤੀ ਗਿਲੇ
ਕੰਮ ਮਾਵਾਂ ਵਾਲਾ ਚੰਗਾ ਪਾਲਿਆ ਮੈਂ।

ਜੋ ਤੂੰ ਮੰਗਦਾ ਸੋਈ ਬਣਾ ਦੇਂਦੀ
ਤੇਰੇ ਪਿਤਾ ਨੂੰ ਸਾਰਾ ਸਮਝਾ ਲਿਆ ਮੈਂ।
ਵੇਖੀਂ ਬਿਸ਼ਨੇ ਦਾ ਕਦੀ ਨਾਂ ਮੂੰਹ ਮੋੜੀ
ਸਾਰਾ ਦਿਲ ਤੇ ਦੁਖ ਉਠਾ ਲਿਆ ਮੈਂ।
ਮੇਰੀ ਤੇਰੀ ਏਨੀ ਸੀ ਸਾਂਝ ਬੱਚਾ
ਜੋ ਕੁਝ ਮੰਗਦੀ ਸੀ ਉਹੀਓ ਪਾ ਲਿਆ ਮੈਂ।

ਪਿਤਾ ਜੀ

ਵਾਹ ਦਾਤਾ ਦਾਤਾ ਸ਼ੁਕਰ ਤੇਰਾ
ਮੇਰਾ ਪੁੱਤ ਸ਼ਹੀਦੀ ਨੂੰ ਪਾ ਗਿਆ ਏ।
ਆਪੇ ਘਲਿਆ ਸੀ ਆਪੇ ਲੈ ਗਿਉਂ ਤੂੰ
ਤੇਰੀ ਚੀਜ਼ ਤੇਰੇ ਪਾਸ ਪਹੁੰਚ ਗਈ ਏ।
ਕਦੀ ਕਰੇ ਉੱਚਾ ਕਦੀ ਕਰੇ ਨੀਵਾਂ
ਤੇਰੀ ਚੋਜੀਆਂ ਭੇਤ ਨਾਂ ਪਾਇਆ ਏ।

ਜੇਹੜੀ ਕੱਢੇ ਮੂਹੋਂ ਸੱਚੀ ਕਰ ਦੇਵੇ
ਲਾਰਾ ਕਿਸੇ ਨੂੰ ਝੂਠਾ ਨਾਂ ਲਾਇਆ ਏ।
ਮੇਰਾ ਪੁਤ ਬਿਸ਼ਨਾ ਮੇਰਾ ਲਾਲ ਸੋਹਣਾ
ਇਸ ਜੱਗ ਤੋਂ ਘੋਲ ਘੁਮਾ ਗਿਆ ਏ।
ਲਾਜ ਰੱਖੀ ਏਹਦੀ ਰੱਖੀ ਲਾਜ ਮੇਰੀ

ਤੇਰੀ ਗੋਦ ਦੇ ਵਿਚ ਸਮਾ ਗਿਆ ਏ।

ਬਿਸ਼ਨਾ ਪੁੱਤ ਮੇਰਾ ਪਰ ਸੀ ਤੇਰਾ
ਤੇਰੇ ਨਾਮ ਨੂੰ ਰੋਸ਼ਨ ਕਰਾ ਗਿਆ ਏ।
ਮੇਰੀ ਲਾਜ ਰੱਖੀ ਮੇਰੇ ਪੁੱਤ ਬਿਸ਼ਨੇ
ਸੱਚੀ ਗਲ ਏ ਚਾਨਾ ਸੁਣਾ ਗਿਆ ਏ।



# ਸਿਖਾ ਪੜ ਇਤਿਹਾਸ ਪੁਰਾਣੇ ਨੂੰ

ਪੰਜਵੇ ਗੁਰੂ ਜਦ ਲੋਹ ਤੇ ਬੈਠੇ
ਇਹ ਤੱਪਦਾ ਜੇਠ ਮਹੀਨਾ ਸੀ।
ਛਾਂਵੇਂ ਬੈਠਿਆਂ ਠੰਡ ਨਾਂ ਪੈਂਦੀ
ਗਰਮੀ ਸਾੜ ਦੀ ਸੀਨਾ ਸੀ।
ਤੱਤੀ ਰੇਤ ਵਿਚ ਸੀਸ ਦੇ ਪੈਂਦੀ
ਗੁਰੂ ਫੇਰ ਵੀ ਮੰਨਦੇ ਭਾਣਾ ਸੀ।
ਜਹਾਂਗੀਰ ਦੇ ਕਰਮਾਂ'ਚ ਲਿਖਿਆ
ਸਿਰ ਵਿਚ ਖੇਹ ਪਾਵਣਾ ਸੀ।
ਤੇਗ ਬਹਾਦਰ ਪਾਈ ਸ਼ਹੀਦੀ
ਦਿੱਲੀ ਪੈਦਲ ਤੁਰਕੇ ਜਾਣਾ ਸੀ।
ਜੰਞੂ ਤਿਲਕ ਰਾਖਾ ਪ੍ਰਭ ਤਾਕਾ
ਇਸ ਸੀਸ ਨੂੰ ਭੇਟ ਚੜਾਉਣਾ ਸੀ।
ਸੀਸ ਨਾਲੋਂ ਸੀ ਧਰਮ ਪਿਆਰਾ
ਕਿਹਾ ਆਪ ਜਰਵਾਣੇ ਨੂੰ।
ਜੇ ਤੂੰ ਸਿੰਘ ਜੀ ਸੱਚਾ ਜੀਣਾ
ਤਾਂ ਪੜ ਇਤਿਹਾਸ ਪੁਰਾਣੇ ਨੂੰ।

ਸਤਿਗੁਰੂ ਪਿਆਰੇ ਬਾਜਾਂ ਵਾਲੇ
ਜਦ ਤੱਕੇ ਜ਼ੁਲਮ ਕਰਾਰੇ ਜੀ।
ਜੱਗ ਤੋਂ ਜ਼ੁਲਮ ਹਟਾਵਣ ਖਾਤਰ
ਗੁਰ ਮੁੱਖ ਚੋਂ ਬਚਨ ਉਚਾਰੇ ਜੀ।
ਲੱਗੇ ਸੋਚਨ ਸਤਿਗੁਰੂ ਪਿਆਰੇ
ਕਿਦਾਂ ਬਨਣ ਏ ਪੰਜ ਪਿਆਰੇ ਜੀ।
ਜੀਵਨ ਸਿੰਘ ਨੂੰ ਹੁਕਮ ਸੁਣਾਇਆ
ਖੱਤ ਲਿਖ ਦੇਵੋ ਤੁਸੀ ਸਾਰੇ ਜੀ।
ਮੇਲਾ ਵਿਸਾਖੀ ਅਨੰਦਪੁਰ ਹੋਣਾ
ਦੇਵੋ ਦਰਸਨ ਏ ਮੰਨ ਪੁਕਰੇ ਜੀ।
ਮਾਈ ਭਾਈ ਸਭ ਰਲ ਮਿਲ ਆਵੋ
ਲਾਵੋ ਜ਼ੁਲਮ ਨੂੰ ਤੁਸੀਂ ਕਿਨਾਰੇ ਜੀ।
ਨਾਮ ਜਪੋ ਜਪਾਵੋ ਤੁਸੀਂ ਸਾਰੇ

ਦੇਸੋ ਕੱਢੋ ਵਡੇ ਜਰਵਾਣੇ ਨੂੰ।
ਜੇ ਕੁਝ ਬੰਦਿਆ ਸਿਖਿਆ ਲੈਣੀ
ਤਾਂ ਪੜ ਇਤਿਹਾਸ ਪੁਰਾਣੇ ਨੂੰ।

ਸਤਿਗੁਰੂ ਕਲਗੀਆਂ ਵਾਲੇ ਨੇ ਜੀ
ਹੁਣ ਤੀਸਰਾ ਪੰਥ ਚਲਾਇਆ ਹੈ।
ਮਾਤਾ ਵਾਰੀ ਪਿਤਾ ਪੁਤਰ ਵਾਰੇ
ਕਈਆਂ ਸਿਖਾਂ ਨੂੰ ਆਪ ਬਚਾਇਆ ਹੈ।
ਤੇਰੇ ਜੋਧੇ ਦੀਪ ਸਿੰਘ ਪਿਆਰੇ
ਬਿਨਾਂ ਸੀਸ ਤੋਂ ਖੰਡਾ ਵਾਹਿਆ ਹੈ।
ਤੇਰੇ ਜੋਧੇ ਮਨੀ ਸਿੰਘ ਨੇ ਜੀ
ਬੰਦ ਬੰਦ ਦੇ ਤਾਂਈ ਕਟਵਾਇਆ ਹੈ।
ਤੇਰੇ ਸਿਦਕੀ ਪਿਆਰੇ ਤਾਰੂ ਸਿੰਘ ਨੇ
ਸਣੇ ਕੇਸਾਂ ਦੇ ਖੋਪਰ ਲੁਹਾਇਆ ਹੈ।
ਤੇਰੇ ਪਿਆਰੇ ਮਤੀ ਦਾਸ ਦੇ
ਸੀਸ ਪਰ ਆਰਾ ਚਲਾਇਆ ਹੈ।
ਸਿੰਘ ਬਣ ਕੇ ਰਖਿਆ ਕੀਤੀ
ਪਹਿਣ ਕੇ ਗੁਰਾਂ ਦੇ ਬਾਣੇ ਨੂੰ।
ਜੇ ਕੁਝ ਜਾਨਣਾ ਗੁਰਾਂ ਦੀ ਖਾਤਰ
ਤਾਂ ਪੜ ਇਤਿਹਾਸ ਪੁਰਾਣੇ ਨੂੰ।

ਕਿਸੇ ਦੇ ਸੀਸ ਤੇ ਚੌਰ ਸੀ ਝੁਲਦਾ
ਕਿਸੇ ਸੀਸ ਤੇ ਝੁਲਦਾ ਆਰਾ ਜੀ।
ਚਾੜ ਚਰੱਖੜੀ ਗੇੜੇ ਫੇਰ ਦਿਤੇ
ਮਿਠਾ ਕਰਕੇ ਮੰਨਿਆ ਭਾਣਾ ਜੀ।
ਟੁਕੜੇ ਬੱਚਿਆਂ ਦੇ ਵੇਖੇ ਹੁੰਦੇ ਸਾਮਣੇ
ਵੇਖ ਸ਼ੁਕਰ ਜੁਝਾਰਨ ਮਾਵਾਂ ਜੀ।

ਤੇਰਾ ਭਾਣਾ ਸੁਵਾਸਾਂ ਤੱਕ ਮੰਨਿਆ
ਇਨਾਂ ਮਾਵਾਂ ਦੇ ਸਦਕੇ ਜਾਵਾਂ ਜੀ
ਨਾਮਧਾਰੀ ਸੋਹਣਾ ਪੰਥ ਸਾਜਿਆ
ਆਏ ਬਾਰਵਾਂ ਧਾਰ ਕੇ ਜਾਮਾਂ ਜੀ
ਆਪਣੇ ਦੇਸ਼ ਦੀ ਖਾਤਰ ਸਿੰਘ ਜੀ

ਵੇਖੋ ਅਗੇ ਤੋਪਾਂ ਦੇ ਬਣੇ ਨਿਸ਼ਾਨੇ ਜੀ।
ਆਪਣੇ ਗਲਾਂ ਵਿਚ ਫਾਂਸੀਆਂ ਪਾਕੇ
ਟਿਚਰਾਂ ਕਰਨ ਜਰਵਾਣੇ ਨੂੰ।
ਜੇ ਤੂੰ ਗਲਾਂ ਸੱਚੀਆਂ ਲੈਣੀਆਂ
ਤਾਂ ਪੜ ਇਤਿਹਾਸ ਪੁਰਾਣੇ ਨੂੰ।

ਭਗਤ ਸਿੰਘ ਨੂੰ ਫਾਂਸੀ ਚਾੜਿਆ
ਉਹੋ ਮੰਗਦਾ ਦੇਸ ਅਜ਼ਾਦੀ ਸੀ।
ਊਧਮ ਸਿੰਘ ਅਡਵਾਇਰ ਸੀ ਮਾਰਿਆ
ਉਨੇ ਦਿਲ ਵਿਚ ਕਸਮ ਏ ਖਾਦੀ ਸੀ।
ਸਾਰੇ ਮੇਥੋਂ ਗਿਣੇ ਨਹੀਂ ਜਾਂਦੇ
ਜਿਨਾਂ ਸੱਚੀਆਂ ਸ਼ਹੀਦੀਆਂ ਪਾਈਆਂ ਸੀ।
ਨਾਮ ਰਹਿਣਗੇ ਰੋਸ਼ਨ ਜੱਗ ਤੇ
ਜਿਨਾਂ ਜਾਨਾਂ ਘੋਲ ਘੁਮਾਇਆ ਸੀ।
ਚਰਨਾਂ ਦੇ ਨਾਲ ਲਾਈ ਰੱਖੀਂ
ਇਸ ਚਾਨੇ ਸੇਵਕ ਨਿਮਾਣੇ ਨੂੰ।
ਜੇ ਕੁਝ ਦੇਸ ਦੀ ਖਾਤਰ ਕਰਨਾ
ਤਾਂ ਪੜ ਇਤਿਹਾਸ ਪੁਰਾਣੇ ਨੂੰ।



# ਗੱਦੀ ਬਹੈ ਗੱਦੀ ਕੀ ਲਾਇਕ

ਸਾਡੇ ਸਤ ਸਾਲ ਉਮਰ ਹਰਿਕ੍ਰਿਸ਼ਨ ਦੀ ਸੀ
ਐ ਪਰ ਦਿਲ ਵਿਚ ਕੌਤਕ ਦਤਾਰ ਦੇ ਸਨ।
ਰਾਮ ਰਾਇ ਸੀ ਦਿਲੀ ਰਵਾਨ ਹੋਇਆ
ਕੀਤੇ ਕੰਮ ਜੋ ਆਪੇ ਖਿਆਲ ਦੇ ਸਨ।
ਗੱਦੀ ਵਾਸਤੇ ਔਰੰਗੇ ਨਾਲ ਗਲ ਕੀਤੀ
ਬੋਲੇ ਬਚਨ ਜੋ ਦਿਲੋਂ ਭੜਾਸ ਦੇ ਸਨ।
ਮੈਥੋਂ ਹੈ ਛੋਟਾ ਗੱਦੀ ਸਾਂਭ ਲੀਤੀ
ਆਪਣੇ ਆਪ ਹੀ ਝਗੜੇ ਉਭਾਰ ਦੇ ਸਨ।
ਮੇਥੋਂ ਬਿਨਾ ਨਾਂ ਗੱਦੀ ਦੀ ਕਾਰ ਚੱਲੇ
ਕੀਤੀ ਗਲ ਜੋ ਸੱਚੀ ਵਿਚਾਰ ਦੇ ਸਨ।
ਹਰਿਕ੍ਰਿਸ਼ਨ ਨੂੰ ਦਿਲੀ ਬੁਲਾਇਆ ਚਾਨਾ
ਇਕ ਦੂਜੇ ਨੂੰ ਇਉਂ ਪੁਕਾਰ ਦੇ ਸਨ।

ਕਰਾਮਾਤਾਂ ਵਖਾਲੀਆਂ ਰਾਮ ਰਾਇ ਸੀ
ਮਿਟੀ ਮੁਸਲਮਾਨ ਦੀ ਕਹਿ ਕੰਮ ਵਿਗਾੜ ਦਿੱਤਾ।
ਸੁਣੀ ਗਲ ਜੋ ਗੁਰੂ ਹਰਿ ਰਾਇ ਜੀ ਨੇ
ਰਾਮ ਰਾਇ ਨੂੰ ਮਨੋ ਵਿਸਾਰ ਦਿੱਤਾ।
ਗੱਦੀ ਦਿੱਤੀ ਹੱਥੀਂ ਹਰਿਕ੍ਰਿਸ਼ਨ ਜੀ ਨੂੰ
ਅਗੋਂ ਸਿਖੀ ਦਾ ਕੰਮ ਸੁਵਾਰ ਦਿੱਤਾ।
ਗਦੀ ਵਾਸਤੇ ਦੋਹਾਂ 'ਚ ਪਿਆ ਝਗੜਾ
ਆਪੋ ਵਿਚੀਂ ਇਹ ਵੇਖੋ ਸਰਾਪ ਦਿੱਤਾ।
ਤੂੰ ਸੀਤਲਾ ਦਾ ਖਾਜਾ ਵੀਰ ਮੇਰੇ
ਰਾਮ ਰਾਇ ਨੇ ਮੁਖੋਂ ਪੁਕਾਰ ਦਿੱਤਾ।
ਤੈਨੂੰ ਜੀਂਦੇ ਨੂੰ ਸਾੜਨਾ ਵੇਖ ਲਵੀਂ
ਹਰਿਕ੍ਰਿਸ਼ਨ ਜੀ ਨੇ ਏ ਸਰਾਪ ਦਿੱਤਾ।
ਲਗ ਗਈ ਸਮਾਧੀ ਰਾਮਰਾਇ ਜੀ ਦੀ
ਚੁੱਕ ਮਸੰਦਾ ਜੀਉਂਦਾ ਜਲਾ ਦਿੱਤਾ।
ਦੋਹਾਂ ਵੀਰਾਂ ਦੇ ਹੋਏ ਸਰਾਪ ਪੂਰੇ
ਚਾਨੇ ਹੋਰ ਸਭ ਨੂੰ ਸੁਣਾ ਦਿੱਤਾ।

## ਗੁਰੂ ਹਰਿਕ੍ਰਿਸ਼ਨ ਜੀ ਨੂੰ ਚੇਚਕ ਨਿਕਲਨੀ
## ਤੇ ਬਾਬਾ ਬਕਾਲੇ

ਗੁਰੂ ਅਠਵੇਂ ਨੂੰ ਚੇਚਕ ਨਿਕਲ ਆਈ
ਵੇਲਾ ਅੰਤ ਦਾ ਗੁਰਾਂ ਵਿਚਾਰ ਲਿਆ।
ਇਥੋਂ ਅਸਾਂ ਦਾ ਜਾਣਾ ਜਰੂਰ ਬਣਦਾ
ਸਾਰੇ ਘਰ ਦਿਆਂ ਨੂੰ ਕੋਲ ਬੁਲਾ ਲਿਆ।
ਸਿਖ ਸੰਗਤ ਚੋਂ ਗੁਰਬਖਸ਼ ਮਜੂਦ ਸੀ
ਹੱਥ ਜੋੜ ਕੇ ਵਾਸਤਾ ਪਾ ਲਿਆ।
ਲੜ ਅਸਾਂ ਨੂੰ ਕਿਸ ਦੇ ਲਾ ਚੱਲੇ
ਗੁਰਾਂ ਇਸ ਤਰਾਂ ਬਚਨ ਸੁਣਾ ਲਿਆ।
ਬਾਬਾ ਬਸੇ ਬਕਾਲੇ ਦੇ ਵਿਚ ਸੱਚਾ
ਸਾਰਾ ਭੇਤ ਹੈ ਗੁਰਾਂ ਨੇ ਪਾ ਲਿਆ।
ਇਸ ਦੇਹੀ ਦਾ ਕੀਤਾ ਸਸਕਾਰ ਚਾਨਾ
ਚੋਲਾ ਆਪਣਾ ਗੁਰਾਂ ਬਦਲਾ ਲਿਆ।

## ਮਖਣ ਸ਼ਾਹ ਲੁਬਾਣਾ

ਮਖਣ ਸ਼ਾਹ ਲੁਬਾਣਾ ਇਕ ਸੇਠ ਸੀ
ਵਿਚ ਦੇਸ ਦੇ ਇਜ਼ਤ ਮਾਣ ਪਾਂਵਦਾ ਸੀ।
ਦੇਸੋਂ ਭਰ ਜਹਾਜ ਪ੍ਰਦੇਸ ਜਾਂਦਾ
ਉਧਰੋਂ ਹੋਰ ਸਮਾਨ ਲਿਆਂਵਦਾ ਸੀ।
ਕਰਨੀ ਰੱਬ ਦੀ ਗਲ ਏ ਇਕ ਦਿਨ ਦੀ
ਜਹਾਜ ਤੋਰਿਆ ਠੇਰੀ ਚੜ ਜਾਣ ਦਾ ਸੀ।
ਸੁਖਣਾ ਸੁਖੀ ਸ਼ਾਹ ਹੱਥ ਜੋੜੇ
ਕੋਈ ਦੇਵਤਾ ਨਜ਼ਰ ਨਾਂ ਆਂਵਦਾ ਸੀ।
ਇਕ ਸਿਖ ਜੋ ਵਿਚ ਜਹਾਜ ਬੈਠਾ
ਗਲ ਸ਼ਾਹ ਨੂੰ ਇੰਝ ਸੁਣਾਂਵਦਾ ਸੀ।
ਨਾਨਕ ਗੱਦੀ ਦੀ ਮੰਨਤਾ ਕਰੋ ਬਾਬੂ
ਮੇਰੇ ਮੰਨ ਵਿਚਾਰ ਇਉਂ ਆਂਵਦਾ ਸੀ।
ਬੇੜਾ ਤੁਸਾਂ ਦਾ ਪਾਰ ਜਰੂਰ ਹੋਵੈ
ਮੇਰੇ ਦਿਲ ਯਕੀਨ ਇਹ ਆਂਵਦਾ ਸੀ।
ਇਕ ਮੰਨ ਹੋ ਕੀਤੀ ਅਰਦਾਸ ਰੱਲਕੇ
ਬੇੜਾ ਠੇਰੀ ਤੋਂ ਦੂਰ ਹੋ ਜਾਂਵਦਾ ਸੀ।

ਮਖਣ ਸ਼ਾਹ ਲੁਬਾਣਾ ਦਿਲੀ ਤੋਂ ਬਕਾਲੇ

ਸੁਖੀ ਪੰਜ ਸੌ ਮੋਹਰ ਫਿਰ ਦਿਲ ਆਇਆ
ਨਾਂ ਨੋਕਰਾਂ ਤਾਂਈ ਲਿਆਂਵਦਾ ਈ।
ਧੀਆਂ ਪੁੱਤਰ ਨਾਰੀ ਤੁਰ ਪਏ ਸਿਧਕ ਵਾਲੇ
ਰਿਸ਼ਤੇ ਦਾਰ ਵੀ ਨਾਲ ਬੁਲਾਂਵਦੇ ਈ।
ਦਿਲੀ ਆਣਕੇ ਸੁਣ ਲਈ ਗਲ ਸਾਰੀ
ਮੰਨ ਬੜਾ ਵੈਰਾਗੀ ਹੋ ਜਾਂਵਦਾ ਈ।
ਗੱਦੀ ਨਾਨਕ ਦੀ ਤੇ ਬੈਠੇ ਗੁਰੂ ਅੱਠਵੇਂ
ਜੋਤੀ ਜੋਤ ਏ ਇਥੇ ਸਮਾਂਵਦਾ ਈ।
ਡਾਡੀ ਮੰਨ ਦੇ ਵਿਚ ਹੈ ਚੋਟ ਲਗੀ
ਵਿਚੇ ਵਿਚ ਪਿਆ ਦਿਲ ਘਬਰਾਂਵਦਾ ਈ।
ਦਿਲ ਸੋਚ ਦਾ ਕੁਝ ਨਹੀ ਸਮਝ ਆਉਂਦੀ
ਮੋਹਰ ਪੰਜ ਸੌ ਕਿਹਨੂੰ ਝੜਾਂਵਦਾ ਈ।
ਆਖਰ ਪੁਛਿਆ ਸੇਠ ਨੇ ਸੰਗਤਾਂ ਨੂੰ
ਆਖਰੀ ਵੇਲੇ ਕਿਆ ਗੁਰੂ ਬਤਲਾਂਵਦਾ ਈ।
ਬਾਬਾ ਵਸੇ ਬਕਾਲੇ ਦੇ ਵਿਚ ਸਿਖੋ
ਅੰਤਰ ਧਿਆਨ ਹੋ ਗੁਰੂ ਸੁਣਾਂਵਦਾ ਈ।
ਮਖਣ ਸ਼ਾਹ ਨੇ ਰਤੀ ਨਾਂ ਡੇਰ ਕੀਤੀ
ਝਟ ਵਿਚ ਬਕਾਲੇ ਦੇ ਆਂਵਦਾ ਈ।
ਬਾਈ ਗੁਰੂ ਬੈਠੇ ਡਾਹ ਮੰਜੀਆਂ ਨੂੰ
ਝੂਠਾ ਠੱਗੀ ਦਾ ਜਾਲ ਵਛਾਇਆ ਈ।
ਮੋਹਰਾਂ ਦੋ ਦੋ ਰੱਖ ਹਰੇਕ ਅੱਗੇ
ਸੱਚ ਝੂਠ ਦਾ ਪਤਾ ਲਗਾਇਆ ਈ।
ਆਖਰ ਲਭਿਆ ਮਖਣ ਨੇ ਗੁਰੂ ਚਾਨਾ
ਕੋਠੇ ਚੜ ਕੇ ਇਉਂ ਫੁਰਮਾਇਆ ਈ।
ਬਾਈ ਗੁਰੂ ਝੂਠੇ ਮੈਂ ਦੇਖ ਲੀਤੇ
ਸੱਚਾ ਗੁਰੂ ਲੱਭਾ ਆਖ ਸੁਣਾਇਆ ਈ।
ਗੁਰੂ ਪ੍ਰਗਟਿਆ ਨੌਵਾਂ ਤੇ ਚੰਦ ਚੜਿਆ
ਸੂਰਜ ਨਿਕਲਿਆ ਹਨੇਰਾ ਗੁਵਾਇਆ ਈ।
ਜੇਹੜਾ ਸੁੱਖੀ ਸੀ ਪੰਜ ਸੌ ਭੇਟਾ ਕੀਤੀ
ਸਾਰਾ ਦਿਲ ਦਾ ਭਰਮ ਮਿਟਾਇਆ ਈ।
ਲੱਭਾ ਗੁਰੂ ਨੌਵਾਂ ਚਾਨੇ ਨੂੰ ਖੁਸ਼ੀ ਹੋਈ
ਸਿਖ ਪੰਥ ਨੂੰ ਬਹੁਤ ਵਧਾਈਆਂ ਈ।

# ਕਰੋ ਏ ਕਬੂਲ ਦਾਤਾ

ਜੋ ਮੇਰੇ ਦਿਲ ਵਿਚ ਸਭੇ ਹੋਣ ਪੂਰੀਆਂ ਜੇ
ਤੇਰਾ ਮੇਰਾ ਬਣ ਜਾਵੇ ਉਮਰਾਂ ਦਾ ਸਾਕ ਜੀ।
ਦੀਦਾਰ ਦਾ ਪਿਆਰ ਦੇਕੇ ਇਨਾ ਮੇਰਾ ਮਾਣ ਰੱਖੋ
ਦੇਵੇ ਨਾਂ ਉਲਾਂਭਾ ਮੈਨੂੰ ਭੈੜਾ ਸੰਸਾਰ ਜੀ।
ਜੇੜਾ ਤੇਰਾ ਮੁਖੜਾ ਹੈ ਇਕ ਵਾਰੀ ਦੇਖ ਲੈਂਦਾ
ਸਦਕੇ ਉਹੋ ਜਾਵੇ ਤੇਥੋਂ ਲੱਖਾਂ ਲੱਖਾਂ ਵਾਰ ਜੀ।
ਗੁਰੂ ਕੇ ਗਰੰਥ ਨੂੰ ਆਲਿਆਂ ਨੇ ਵੀਰਾਨ ਕੀਤਾ
ਗੁਰੂ ਚੀਨੀ ਵਾਲੇ, ਲਇਆ ਉਸ ਨੂੰ ਸੰਭਾਲ ਜੀ।
ਪਿੰਡ ਪਿੰਡ ਜਾਕੇ ਉਥੇ ਇਕੱਠੇ ਕਰ ਲੋਕਾਂ ਤਾਂਈ
ਲਾਕੇ ਦੀਵਾਨ ਸੋਹਣਾ ਕੀਤਾ ਪ੍ਰਚਾਰ ਜੀ।
ਹੱਥ ਜੋੜ ਦਾਤਾ ਦਿਲੋਂ ਕਰਦਾ ਮੰਗ ਏਹੋ
ਕਰੋ ਏ ਕਬੂਲ ਆਪ (ਚਾਨੇ) ਦਾ ਪਿਆਰ ਜੀ।

ਫੇਰ ਏ ਮੈਂ ਜਾਣਾ ਜਾਗੇ ਸੁੱਤੇ ਹੋਏ ਭਾਗ ਮੇਰੇ
ਔਣਾ ਜਾਣਾ ਸਦਾ ਰਵੈ ਤੇਰੇ ਦਰਬਾਰ ਜੀ।
ਮੈਵੀਂ ਸੁਹਾਗਣਾਂ ਦੇ ਵਾਂਗ ਪੀਆ ਦਿਨ ਕੱਟਾਂ
ਫਿਰਨ ਚੌਫੇਰੇ ਮੇਰੇ ਖੁਸ਼ੀਆਂ ਦੇ ਰਾਗ ਜੀ।
ਦੇਸ਼ ਦੇ ਗਦਾਰਾਂ ਤੇ ਵਿਰੋਧੀਆਂ ਨੂੰ ਪੀੜ ਪਈ
ਵੇਖ ਸੰਤ ਖਾਲਸੇ ਦਾ ਤੇਜ ਪਰਤਾਪ ਜੀ।
ਚਾਨਾ ਪ੍ਰਦੇਸੀ ਮੁੜ ਕਹਿੰਦਾ ਬਾਰਮ ਬਾਰ ਇਹੁ
ਰੱਖੋ ਏ ਅੰਣਜਾਣੇ ਤਾਂਈ ਚਰਨਾਂ ਦੇ ਨਾਲ ਜੀ।



**ਪਾਠਕ ਜਨੋ**

ਜੋ ਇਹ ਖਜਾਨਾ ਵੱਡੇ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦਾਸ ਨੂੰ ਬਖਸ਼ਿਆ ਸੀ, ਜੋ ਥੋੜਾ ਜਿਹਾ ਹੀ ਵਰਤਿਆ ਹੈ। ਬਾਕੀ ਬਹੁਤ ਸਾਰਾ ਰਹਿ ਗਿਆ ਹੈ। ਹੁਣ ਇਥੇ ਹੀ ਸਮਾਪਤ ਕਰਦੇ ਹਾਂ। ਇਸ ਰਚਨਾ ਦਾ ਵੱਡੇ ਅਕਾਰ ਵਿਚ ਹੋਣ ਦਾ ਡਰ ਹੈ, ਸੋ ਦਾਸ ਸਾਧ ਸੰਗਤ ਪਾਸੋਂ ਖਿਮਾਂ ਮੰਗਦਾ ਹੈ, ਕਿਉਂਕਿ ਇਹ ਦਾਸ ਦੀ ਪਹਿਲੀ ਰਚਨਾ ਹੈ। ਇਸ ਅਨਜਾਣੇ ਸੇਵਕ ਕੋਲੋਂ ਬਹੁਤ ਗਲਤੀਆਂ ਹੋ ਗਈਆਂ ਹੋਣਗੀਆਂ ਸੋ ਖਿਮਾਂ ਕਰਨੀ। ਸਭ ਮਾਈ ਭਾਈ ਸਾਧ ਸੰਗਤ ਜੀ ਨੂੰ ਬੜੇ ਅਦਬ ਨਾਲ ਸਤਿ ਸ੍ਰੀ ਅਕਾਲ।

# ਆਖਰੀ ਬੇਨਤੀ

## ਬੇਨਤੀ

ਸਤਿਗੁਰੂ ਸੱਚੇ ਪਾਤਸ਼ਾਹ ਜੋਧਾ ਬਲਕਾਰੀ
ਤੇਰੇ ਹੀ ਸਭ ਮੰਗਤੇ ਸਾਰੇ ਸੰਸਾਰੀ।
ਡੋਬ ਦਿੱਤਾ ਜ਼ੁਲਮ ਨੂੰ ਗਣਕਾ ਜਿਹੀ ਤਾਰੀ
ਤੂੰ ਜਤਾਇਆ ਉਸ ਨੂੰ ਜਿਨ ਬਾਜੀ ਹਾਰੀ।
ਤੇਰਾਂ ਨਾਂ ਲੈ ਬੜਕਦੇ ਜੋਧਾ ਬਲਧਾਰੀ
ਵੇਖੀ ਮੂੰਹ ਭੁਵਾਂਈ ਨਾਂ ਚਾਨੇ ਦੀ ਵਾਰੀ।

ਰਾਈ ਜਿੰਨੀ ਕਦਰ ਨਾਂ ਮੇਰੀ
ਮੈਂ ਰਹਿਣਾ ਚੁੱਪ ਚਪੀਤਾ।
ਮੈਂ ਗਲੀਆਂ ਦੇ ਕੱਖ ਵਾਂਗ ਸਾਂ
ਸਤਿਗੁਰਾਂ ਨੇ ਕਰ ਉੱਚਾ ਦਿਤਾ।
ਨਾਂ ਮੈਂ ਗੁਣੀ ਗਿਆਨੀ ਸਜਣੋ
ਇਕ ਨਾਮ ਗੁਰਾਂ ਦਾ ਲੀਤਾ।
ਜੋ ਸੀ ਹੁਕਮ ਗੁਰਾਂ ਦਾ ਮੈਨੂੰ
ਉਹੀਓ ਕੁਝ ਮੈਂ ਕੀਤਾ।

ਦਾਸ
ਹਰਬੰਸ ਸਿੰਘ ਚਾਨਾ (ਪ੍ਰਦੇਸੀ)
ਸਾਊਥਾਲ, ਇੰਗਲੈਂਡ, ਯੂ ਕੇ

# ਸੰਤ ਹਰਬੰਸ ਸਿੰਘ ਜੀ ਚਾਨਾ
# ਜੀਵਨੀ ਅਤੇ ਜਾਣਕਾਰੀ




ਸੰਤ ਹਰਬੰਸ ਸਿੰਘ ਚਾਨਾ – ਜਵਾਨੀ ਦੀਆਂ ਤਸਵੀਰਾਂ

ਸਤਿਗੁਰੂ ਹਮੇਸ਼ਾਂ ਦੁਨੀਆਂ ਦਾ ਭਲਾ ਕਰਨ ਲਈ ਸੰਸਾਰ ਵਿਚ ਆਓਂਦੇ ਹਨ। ਆਪਣੇ ਮਿਸ਼ਨ ਜਾਂ ਕਾਰਜਾਂ ਵਾਸਤੇ ਸਾਧ ਸੰਗਤ ਵਿਚੋਂ ਹੀ ਉਹ ਸੇਵਾਦਾਰ ਤਿਆਰ ਕਰ ਲੈਂਦੇ ਹਨ। ਇਤਹਾਸ ਵਿਚ ਇਸ ਤਰਾਂ ਦੀਆਂ ਬੇਅੰਤ ਉਧਾਰਨਾਂ ਹਨ, ਇਸ ਵਿਚ ਵਿਸਥਾਰ ਵਿਚ ਜਾਣ ਦੀ ਲੋੜ ਨਹੀਂ ਹੈ ਕਿਉਂਕਿ ਆਪ ਪਾਠਕ ਜਨ ਬਹੁਤ ਹੀ ਵਿਦਵਾਨ ਅਤੇ ਸੂਝਵਾਨ ਹੋ। ਇਸੇ ਹੀ ਤਰਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਤ ਹਰਬੰਸ ਸਿੰਘ ਜੀ ਉਤੇ ਕ੍ਰਿਪਾ ਕੀਤੀ, ਜੋ ਆਪ ਨੇ ਇਸ ਪੁਸਤਕ ਦੇ ਅਰੰਭ ਵਿਚ ਹੀ ਪੜ ਲਿਆ ਹੋਵੇਗਾ।

ਇਥੇ ਇਹ ਗਲ ਵੀ ਕਰਨੀ ਜਰੂਰੀ ਹੈ ਕਿ ਸੰਤ ਹਰਬੰਸ ਸਿਘ ਜੀ ਨੇ ਕਿਸੇ ਸਕੂਲ ਵਿਚ ਵਿਦਿਆ ਪ੍ਰਾਪਤ ਨਹੀ ਕੀਤੀ ਸੀ। ਅਕਸਰ ਉਹ ਮਜ਼ਾਕ ਵਿਚ ਕਿਹਾ ਕਰਦੇ ਸਨ ਕਿ ਉਹ ਕਦੇ ਫੇਲ ਨਹੀ ਹੋਏ। ਕਹਿੰਦੇ ਹੁੰਦੇ ਸਨ ਕਿ ਉਹ ਸਕੂਲ ਵਿਚ ਜਾ ਕੇ ਕਦੀ ਇਮਤਿਹਾਨ ਨਹੀਂ ਦਿੱਤਾ, ਇਸ ਲਈ ਫੇਲ ਹੋਣ ਦੀ ਕੋਈ ਸੰਭਾਵਨਾ ਨਹੀ ਸੀ।

ਉਨਾਂ ਦਾ ਜਨਮ ੧੯੧੮ ਈਸਵੀ ਵਿਚ ਸਰਦਾਰ ਈਸ਼ਰ ਸਿੰਘ ਜੀ ਅਤੇ ਮਾਤਾ ਜਵਾਲੀ ਜੀ ਦੇ ਗ੍ਰਹਿ ਵਿਚ ਨਵੇਂ ਪਿੰਡ, ਤਹਸੀਲ ਨਕੋਦਰ, ਜ਼ਿਲਾ ਜਲੰਧਰ ਵਿਚ ਹੋਇਆ। ਉਨਾਂ ਦੇ ੩ ਭਰਾ ਅਤੇ ਦੋ ਭੈਣਾਂ ਸਨ। ਬਚਪਨ ਵਿਚ ਆਪ ਜੀ ਦਾ ਨਾਮ ਮੇਹਰ ਸਿੰਘ ਸੀ ਜੋ ਬਾਦ ਵਿਚ ਪਾਸਪੋਰਟ ਤੇ ਹਰਬੰਸ ਸਿੰਘ ਰੱਖਿਆ। ਬਚਪਨ ਆਪਣੇ ਸਾਥੀਆਂ ਨਾਲ ਖੇਲਾਂ

ਆਦਿ ਵਿਚ ਗੁਜਰਿਆ। ਥੋੜੇ ਵੱਡੇ ਹੋਏ ਤਾਂ ਆਪਣੇ ਪਿਤਾ ਜੀ ਨਾਲ ਤਰਖਾਣੇ ਕੰਮ ਵਿਚ ਹੱਥ ਵਟਾਉਣ ਲਗੇ। ਉਨਾਂ ਦੇ ਨਾਲ ਬਾਹਰ ਸ਼ਹਿਰਾਂ ਵਿਚ ਵੀ ਕੰਮ ਤੇ ਜਾਂਦੇ ਸਨ।

੧੯੩੬ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦੀਵਾਨ ਨਕੋਦਰ ਵਿਖੇ ਲਗਿਆ ਜਿਸ ਵਿਚ ਆਪ ਆਪਣੇ ਪਿਤਾ ਈਸ਼ਰ ਸਿੰਘ ਜੀ ਨਾਲ ਹਾਜਰੀ ਭਰੀ। ਦੀਵਾਨ ਤੋਂ ਬਾਦ ਆਪ ਜੀ ਨੇ ਭਜਨ ਪੁਛਿਆ ਅਤੇ ਨਾਮ ਦੇ ਰੰਗ ਵਿਚ ਰੰਗੇ ਗਏ।

ਇਸੇ ਦੌਰਾਨ ਉਨਾਂ ਨੇ ਸ੍ਰੀ ਅੰਮ੍ਰਿਤਸਰ, ਲਾਹੌਰ, ਮੁਲਤਾਨ ਆਦਿ ਸ਼ਹਿਰਾਂ ਵਿਚ ਵੀ ਕੰਮ ਕੀਤੇ। ਭਾਂਵੇਂ ਪੜੇ ਲਿਖੇ ਨਹੀ ਸਨ, ਪਰ ਫੇਰ ਵੀ ਸਿਖ ਇਤਹਾਸ ਵਿਚ ਰੁੱਚੀ ਕਾਰਨ ਉਨਾਂ ਨੇ, ਜਿਥੇ ਵੀ ਕੰਮ ਕਰਦੇ ਸਨ, ਉਨਾਂ ਸ਼ਹਿਰਾਂ ਦੇ ਸਭ ਗੁਰਦੁਆਰਿਆਂ ਵਿਚ ਜਾ ਕੇ ਉਨਾਂ ਦੀ ਇਤਹਾਸ ਦੀ ਜਾਣਕਾਰੀ ਪ੍ਰਾਪਤ ਕਰ ਲੈਂਦੇ ਸਨ।

ਇਸੇ ਦੌਰਾਨ ਉਨਾਂ ਨੂੰ ਸ੍ਰੀ ਭੈਣੀ ਸਾਹਿਬ ਜਾਣ ਦਾ ਮੌਕਾ ਮਿਲਿਆ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਮਾਤਾ ਜੀਵਨ ਕੌਰ ਅਤੇ ਮਾਤਾ ਫਤਿਹ ਕੌਰ ਜੀ ਦੇ ਵੀ ਦਰਸ਼ਨ ਕੀਤੇ। ਉਹਨਾਂ ਦੇ ਦਰਸ਼ਨਾਂ ਦੀ ਛਾਪ ਉਨ੍ਹਾਂ ਦੇ ਮੰਨ ਵਿਚ ਹਮੇਸ਼ਾਂ ਲਈ ਛਪ ਗਈ।

੧੯੪੦ ਦਹਾਕੇ ਵਿਚ ੨੦-੨੨ ਸਾਲ ਦੀ ਉਮਰ ਵਿਚ ਉਹ ਅਫਰੀਕਾ, ਕੈਨਿਆ ਵਿਚ ਆ ਗਏ। ਇਥੇ ਨੈਰੋਬੀ ਵਿਚ ਉਨ੍ਹਾਂ ਦੇ ਵੱਡੇ ਭਰਾਤਾ ਸੰਤ ਸਾਧੂ ਸਿੰਘ ਜੀ ਸਨ, ਉਸ ਵੱਕਤ ਨਾਮਧਾਰੀ ਸੰਗਤ ਨੈਰੋਬੀ ਦੇ ਪ੍ਰਧਾਨ ਹੁੰਦੇ ਸਨ। ਇਸ ਤਰਾਂ ਕੰਮ ਕਾਰ ਦੇ ਨਾਲ ਨਾਲ ਨਾਮ ਬੰਦਗੀ ਵਿਚ ਵੀ ਲੀਨ ਸਨ। ਇਸੇ ਕਰਕੇ ਉਨਾਂ ਨੂੰ ਉਸ ਵੇਲੇ ਉਨਾਂ ਦੇ ਸਾਥੀ 'ਸਾਧ' ਕਰਦੇ ਬੁਲਾਉਂਦੇ ਸਨ।

੧੯੪੫ ਵਿਚ ਕੀਨੀਆ ਤੋਂ ਭਾਰਤ ਆਕੇ ਉਨ੍ਹਾਂ ਦਾ ਅਨੰਦ ਮਾਤਾ ਮਣਸ ਕੌਰ ਨਾਲ ਹੋਇਆ। ਆਪਣੇ ਭਰਾਤਾ ਸੰਤ ਸਾਧੂ ਸਿੰਘ ਜੀ ਦੇ ਘਰੋਂ ਮਾਤਾ ਪੂਰਨ ਕੌਰ ਦੀ ਛੋਟੀ ਭੈਣ ਸਨ ਮਾਤਾ ਮਣਸ ਕੌਰ ਜੀ। ਮਾਤਾ ਜੀ ਦੇ ਦੱਸਣ ਅਨੁਸਾਰ ਤਕਰੀਬਨ ਦੋ ਸਾਲ ਦੀ ਕੋਸ਼ਿਸ਼ ਬਾਦ ਇਹ ਅਨੰਦ ਹੋਇਆ ਸੀ। ਇਸ ਵਿਚ ਉਨ੍ਹਾਂ ਦੇ ਪਿਤਾ ਅਤੇ ਭਰਾਤਾ ਅਤੇ ਭਾਬੀ ਜੀ ਦੀ ਬਹੁਤ ਕੋਸ਼ਿਸ ਨਾਲ ਅੰਤ ਵਿਚ ਮਾਤਾ ਜੀ ਦੇ ਪਿਤਾ ਜੀ ਨੇ ਹਾਂ ਕਰ ਦਿੱਤੀ। ਵਿਆਹ ਤੋਂ ਬਾਦ ਫੇਰ ਕੀਨੀਆਂ ਵਿਚ ਆ ਗਏ।

ਉਨ੍ਹਾਂ ਨੇ ਨੈਰੋਬੀ ਕਈ ਸ਼ਾਹੂਕਾਰਾਂ ਦੇ ਕੰਮ ਕੀਤੇ ਅਤੇ ਫੇਰ PWD ਵਿਚ ਕਈ ਸਾਲ ਕੰਮ ਕੀਤਾ। ਉਸ ਤੋਂ ਬਾਦ ਨਕੋਰੋ ਤੇ ਫੇਰ ਥੌਮਸਨ ਫਾਲਸ ਵਿਚ ਆਪਣੇ ਭਰਾਵਾਂ ਨਾਲ ਰਲ ਕੇ ਇਕ ਲਕੜੀ ਦੀ ਵਰਕਸ਼ਾਪ ਖੋਲੀ ਜਿਸ ਵਿਚ ਕਈ ਤਰਾਂ ਦੀਆਂ ਮਸ਼ੀਨਾਂ ਲਾਈਆਂ। ਇਹ ਆਪਣੇ ਕੰਮ ਵਿਚ ਮਾਹਰ ਇਹ ਅਜੇਹੀ ਖਾਸ ਵਰਕਸ਼ਾਪ ਸੀ ਜਿਸ ਵਿਚ ਘਰਾਂ ਦੇ ਫਰਨੀਚਰ ਤੋਂ ਇਲਾਵਾ ਟਰੱਕਾਂ ਦੀਆਂ ਬੋਡੀਆਂ ਅਤੇ ਸਿਨਮਿਆਂ ਦੀ ਫਿਟਿੰਗ ਤੱਕ ਦਾ ਕੰਮ ਹੁੰਦਾ ਸੀ। ਇਸ ਕੰਪਨੀ ਦਾ ਨਾਮ ਮਨਸੁੱਖ ਟ੍ਰੇਡਿੰਗ ਕੰਪਨੀ ਸੀ।

੧੯੫੩ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣਾ ਪਹਿਲਾ ਦੌਰਾ ਅਫਰੀਕਾ ਦਾ ਕੀਤਾ। ਸਤਿਗੁਰੂ ਜੀ ਦੇ ਦਰਸ਼ਨ ਕਰਕੇ ਸਾਧ ਸੰਗਤ ਨਿਹਾਲ ਹੋਈ। ਸੈਂਕੜੇ ਪ੍ਰਾਨੀਆਂ ਨੇ ਮਾਸ ਸ਼ਰਾਬ ਛੱਡ ਕੇ ਨਾਮ ਦੀ ਦਾਤ ਪ੍ਰਾਪਤ ਕੀਤੀ। ੧੯੫੯ ਵਿਚ ਕੰਪਾਲਾ, ਯੂਗੰਡੇ ਅਫਰੀਕਾ ਵਿਚ ਹੋਲੇ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਧ ਸੰਗਤ ਤੇ ਅਪਾਰ ਬਖਸ਼ਿਸ਼

ਕੀਤੀ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਦਾ ਉਧਾਰ ਕੀਤਾ। ਬਹੁਤ ਸਾਰੀ ਸੰਗਤ ਨਕੋਰੋ ਨੈਰੋਬੀ ਤੋਂ ਖਾਸ ਰੇਲਵੇ ਦੀ ਟ੍ਰੇਨ ਵਿਚ ਕੰਪਾਲਾ ਪਹੁੰਚੇ। ਇਸੇ ਦੌਰਾਨ ਜੋ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹਰਬੰਸ ਸਿੰਘ ਚਾਨਾ ਉਤੇ ਕਿਰਪਾ ਅਤੇ ਮੇਹਰ ਕੀਤੀ ਉਸ ਦਾ ਵਰਨਣ ਆਪ ਅਰੰਭ ਵਿਚ ਜਾਣ ਚੁੱਕੇ ਹੋ।

ਉਨ੍ਹਾਂ ਨੇ ਆਪਣਾ ਤਖੱਲਸ ਪ੍ਰਦੇਸੀ ਰੱਖ ਲਿਆ ਅਤੇ ਇਥੋਂ ਤੱਕ ਕਿ ਆਪਣੇ ਪਾਸਪੋਰਟ ਤੇ ਵੀ ਪ੍ਰਦੇਸੀ ਨਾਮ ਕਰਾ ਲਿਆ ਸੀ। ਇਸੇ ਲਈ ਕਈ ਕਵਿਤਾਵਾਂ ਵਿਚ ਆਪ ਨੇ ਪ੍ਰਦੇਸੀ ਸ਼ਬਦ ਦੀ ਵਰਤੋਂ ਪੜ੍ਹੀ ਹੋਵੇਗੀ।

ਬਾਦ ਵਿਚ ਕੁੱਝ ਕਾਰਨਾਂ ਕਰਕੇ ਇਹ ਵਰਕਸ਼ਾਪ ਛੱਡ ਨੇ ਨਕੋਰੋ ਆਕੇ ਇਕ ਬਹੁਤ ਵੱਡੀ ਕੰਬਲ ਬਣਾਉਣ ਵਾਲੀ ਕੰਪਨੀ ਵਿਚ ਨੌਕਰੀ ਕਰ ਲਈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੰਤ ਹਰਬੰਸ ਸਿੰਘ ਜੀ ਨੂੰ ਕੰਬਲਾਂ ਵਾਲੇ ਕਹਿੰਦੇ ਸਨ, ਕਿਉਂਕਿ ਜਦੋਂ ਵੀ ਸਤਿਗੁਰੂ ਜੀ ਨਕੋਰੋ ਦਰਸ਼ਨਾਂ ਦੀ ਬਖਸ਼ਿਸ਼ ਕਰਦੇ ਸਨ, ਉਨਾਂ ਨੂੰ ਕੰਬਲ ਭੇਟ ਕਰਦੇ ਸਨ।

ਉਨ੍ਹਾਂ ਦੇ ਚਾਰ ਪੁੱਤਰ ਅਤੇ ਦੋ ਪੁੱਤਰੀਆਂ ਹਨ। ਉਨਾਂ ਸਾਰਿਆ ਦੀ ਪ੍ਰਵਰਿਸ਼ ਸਿੱਖੀ ਪ੍ਰਥਾ ਅਨੁਸਾਰ ਹੋਈ। ੧੯੬੧ ਵਿਚ ਕੀਨੀਆ ਦੀ ਅਜ਼ਾਦੀ ਤੋਂ ਪਹਿਲਾਂ ਆਪਣੇ ਪਰਵਾਰ ਨੂੰ ਭਾਰਤ ਭੇਜ ਦਿੱਤਾ। ੧੯੭੧ ਵਿਚ ਸਾਰਾ ਪ੍ਰਵਾਰ ਇੰਗਲੈਂਡ ਵਿਚ ਫੇਰ ਇਕੱਠਾ ਹੋਇਆ।

ਸ਼ੁਰੂ ਤੋਂ ਹੀ ਉਨਾਂ ਨੂੰ ਫੋਟਗਰਾਫੀ ਦਾ ਬਹੁਤ ਸ਼ੌਂਕ ਸੀ। ਫੋਟਗਰਾਫੀ ਦਾ ਸਾਰਾ ਸਮਾਨ ਉਨਾਂ ਨੇ ਘਰੇ ਹੀ ਰੱਖਿਆ ਹੋਇਆ ਸੀ, ਜਿਸ ਵਿਚ ਕੈਮਰਿਆਂ ਤੋਂ ਇਲਾਵਾ ਨੈਗਟਿਵ ਧੋਣ ਦਾ ਸਾਰਾ ਇੰਤਜਾਮ, ਪ੍ਰੋਜੇਕਟਰ ਆਦਿ ਤੇ ਇਕ ਖਾਸ ਕਮਰਾ ਵੀ ਬਣਾਇਆ ਸੀ। ਉਨ੍ਹਾਂ ਦੀਆਂ ਖਿੱਚੀਆਂ ਤਸਵੀਰਾਂ ਹੁਣ ਨਾਮਧਾਰੀ ਇਤਹਾਸ ਦਾ ਇਕ ਅਹਿਮ ਹਿਸਾ ਹਨ।

ਇਸ ਤੋਂ ਇਲਾਵਾ ਉਨ੍ਹਾਂ ਸ੍ਰੀ ਸਤਿਗੁਰੂ ਜੀ ਦੇ ਉਪਦੇਸ਼, ਰਾਗੀਆਂ ਦੇ ਕੀਰਤਨ ਅਤੇ ਜੱਥੇਦਾਰਾਂ ਦੇ ਦੀਵਾਨਾ ਲਈ ਟੇਪ ਰਿਕਾਡਰ ਵੀ ਲਿਆ ਹੋਇਆ ਸੀ। ਉਨਾਂ ਦੀਆਂ ਕਈ ਰਿਕਾਰਡ ਕੀਤੀਆਂ ਟੇਪਾਂ ਹੁਣ ਡਿਜੀਟਲ ਬਣ ਗਈਆਂ ਹਨ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕੀਤੀ ਹੋਈ ਬਖਸ਼ਿਸ਼ ਦੁਆਰਾ ਉਨਾਂ ਨੇ ਸਿਖ ਇਤਹਾਸ ਦੀ ਬਹੁਤ ਸਾਰੀ ਖੋਜ ਕੀਤੀ ਅਤੇ ਇਸ ਵਾਸਤੇ ਉਨ੍ਹਾਂ ਨੂੰ ਕਿਤਾਬਾਂ ਪੜ੍ਹਨ ਦਾ ਕਾਫੀ ਸ਼ੋਕ ਸੀ। ਉਨ੍ਹਾਂ ਨੇ ਆਪਣੇ ਘਰੇ ਹੀ ਇਕ ਲਾਇਬ੍ਰੇਰੀ ਵੀ ਬਣਾਈ ਸੀ, ਜਿਸ ਵਿਚ ਉਨਾਂ ਨੇ ਕਈ ਪੁਰਾਤਨ ਪੁਸਤਕਾਂ ਬਹੁਤ ਸਾਂਭ ਕੇ ਰੱਖੀਆਂ ਸਨ।

ਉਨਾਂ ਦੀ ਇਕ ਤਸਵੀਰ ੧੯੫੯ ਦੇ ਸਤਿਜੁਗ ਦੇ ਅਫਰੀਕਾ ਅੰਕ ਵਿਚ ਵੀ ਛਪੀ ਸੀ।

ਸੰਤ ਹਰਬੰਸ ਸਿੰਘ ਜੀ ਦੀਆਂ ਕਈ ਰਚਨਾਵਾਂ ਸਤਿਜੁਗ ਵਿਚ ਵੀ ਛਪਦੀਆਂ ਰਹੀਆਂ ਸਨ, ਜਿਨ੍ਹਾਂ ਵਿਚੋਂ ਇਕ ਕਵਿਤਾ ਆਪ ਜੀ ਦੀ ਜਾਣਕਾਰੀ ਵਾਸਤੇ ਪੇਸ਼ ਕਰ ਰਹੇਂ ਹਾਂ ਜੀ।




# ਨਿੰਦਕ

[ਸ੍ਰ. ਹਰਬੰਸ ਸਿੰਘ ਜੀ ''ਪ੍ਰਦੇਸੀ'' ਥਾਮਸਨ ਫਾਲ

ਨਿੰਦਕ ਨਿੰਦਿਆ ਵਿਚ ਗੁਲਤਾਨ ਰਹਿੰਦਾ 'ਭਲਾ' ਆਖਣਾ ਉਸਨੂੰ ਆਂਵਦਾ ਨਹੀਂ।
ਵੇਖ ਕਿਸੇ ਦੀ ਬਿਹਤਰੀ, ਪੀੜ ਉਠਦੀ, ਬੁਰਾ ਕਹਿੰਦਿਆਂ ਰਤਾ ਸ਼ਰਮਾਂਵਦਾ ਨਹੀਂ।

ਧਿਆਨ ਬਗਲੇ ਵਾਂਗ ਲਗਾ ਰਖੇ, ਹੰਸਾਂ ਵਾਂਗ ਉਹ ਮੋਤੀ ਚੁਗ ਖਾਂਵਦਾ ਨਹੀਂ।
ਭਾਰ ਨਿੰਦਿਆ ਦਾ ਵਾਧੂ ਚੁਕ ਰਖੇ, ਕਪੜੇ ਧੋਂਵਦਾ ਜ਼ਰਾ ਘਬਰਾਂਵਦਾ ਨਹੀਂ।

ਵਸ ਉਸਦੇ ਰਿਹਾ ਨਹੀਂ ਕੁਝ ਅਪਣੇ ਆਦਤ ਪੈ ਗਈ ਜਨਮ ਤੋਂ ਜਾਪਦੀ ਏ।
'ਵਾਰਸ' ਕਹੇ ਨ ਆਦਤਾਂ ਜਾਂਦੀਆਂ ਨੇ ਗਲ ਏਥੇ ਵੀ ਏਹੋ ਸਿੰਞਾਪਦੀ ਏ।

ਸਾਡੀ ਅਰਜ਼ ਜੇ ਮੰਨੇ ਦਰਗਾਹ ਸੱਚੀ ਤਾਂ ਫਿਰ ਨਿੰਦਕਾਂ ਸਿਰੋਂ ਭਾਰ ਲਾਹ ਦੇਵੇ।
ਝੂਠ, ਕੁਫਰ, ਨਿਰਲਜਤਾ ਕਰ ਲਾਂਭੇ ਹੱਥ ਇਹਨਾਂ ਦੇ ਸੱਚ ਫੜਾ ਦੇਵੇ।

ਵੇਖ ਚੜ੍ਹਦਿਆਂ ਉਚੀਆਂ ਚੋਟੀਆਂ ਤੇ, ਇਹਨੂੰ ਆਪ ਵੀ ਚੜਨ ਦਾ ਚਾ ਦੇਵੇ।
ਚੁਗਲੀ–ਨਿੰਦਿਆ ਵਲੋਂ ਮੂੰਹ ਮੋੜ ਇਸਦਾ ਭਜਨ–ਬੰਦਗੀ ਦੇ ਬੰਨੇ ਲਾ ਦੇਵੇ।

ਫੇਰ ਖਲਕ ਵੱਸੇ, ਪਰੇਮ ਭਾ ਅੰਦਰ ਇਕ ਦੂਏ ਨੂੰ ਵੇਖ ਜੇ ਚਾ ਚੜ੍ਹ ਜਾਏ।
ਕੋਈ ਕਿਸੇ ਦੇ ਰਾਹ ਦਾ ਰੋੜਾ ਨ ਹੋਇ ਬੇੜੇ ਸਿਦਕ ਦੇ ਤੇ ਹਰ ਕੋਈ ਆ ਚੜ੍ਹ ਜਾਏ।

ਉਹ ਦੀਵਾਨਾਂ ਵਿਚ ਆਪਣੀਆਂ ਰਚਨਾਵਾਂ ਸੁਣਾ ਕੇ ਕਾਫੀ ਖੁਸ਼ੀ ਮਹਿਸੂਸ ਕਰਦੇ ਸਨ। ਨਾਮਧਾਰੀ ਮੇਲਿਆਂ ਤੇ ਬਹੁਤ ਉਤਸ਼ਾਹ ਨਾਲ ਆਪਣੀਆਂ ਕਵਿਤਾਵਾਂ ਜਾਂ ਪ੍ਰਸੰਗ ਸੁਣਾਂਉਦੇ ਸਨ। ਇਸ ਤੋਂ ਇਲਾਵਾ ਨਾਮਧਾਰੀ ਮਰਯਾਦਾ ਵਿਚ ਉਹ ਹਵਨ, ਵਰਨੀਆਂ ਅਤੇ ਪਾਠਾਂ ਵਿਚ ਵੀ ਬਹੁਤ ਉਤਸ਼ਾਹ ਨਾਲ ਆਪਣਾ ਹਿੱਸਾ ਪਾਉਂਦੇ ਸਨ।

ਆਪਣੇ ਘਰ ਵਿਚ ਉਨ੍ਹਾਂ ਨੇ ਦਰਬਾਰ ਸਾਹਿਬ ਦੀ ਬੀੜ ਵੀ ਬਹੁਤ ਸਤਿਕਾਰ ਨਾਲ ਇਕ ਖਾਸ ਕਮਰੇ ਵਿਚ ਰੱਖੀ ਸੀ। ਉਹ ਸੁਵੇਰੇ ਸ਼ਾਮ ਇਸ ਤੋਂ ਰੋਜ਼ਾਨਾ ਪਾਠ ਵੀ ਕਰਦੇ ਸਨ। ਉਨ੍ਹਾਂ ਦੇ ਪਾਠਾਂ ਦੀ ਲੜੀ ਹਮੇਸ਼ਾ ਚਲਦੀ ਰਹਿੰਦੀ ਸੀ। ਉਨ੍ਹਾਂ ਦੀ ਹੀ ਇਕ ਡਾਇਰੀ ਵਿਚ ਪਾਠਾਂ ਦੀ ਗਿਣਤੀ ਲਿਖੀ ਹੁੰਦੀ ਸੀ। ਇਸ ਡਾਇਰੀ ਮੁਤਾਬਕ ਉਨ੍ਹਾਂ ਨੇ ੧੫੦ ਦੇ ਤਕਰੀਬਨ ਪਾਠ ਕੀਤੇ ਸਨ। ਉਨ੍ਹਾਂ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਵੀ ਕਈ ਪਾਠ ਕੀਤੇ ਸਨ।

ਇਥੇ ਇਹ ਗਲ ਵਰਨਣ ਯੋਗ ਹੈ ਕਿ ਜਦੋਂ ਮਾਸਟਰ ਦਰਸ਼ਨ ਸਿੰਘ ਜੀ ੨੦੦੯ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਅਤੇ ਬਖਸ਼ਿਸ਼ ਨਾਲ ਸ੍ਰੀ ਆਦਿ ਗ੍ਰੰਥ

ਅਤੇ ਸ੍ਰੀ ਦਸਮ ਗ੍ਰੰਥ ਜੀ ਦੀ ਰਿਕਾਰਡਿੰਗ ਵਾਸਤੇ ਇੰਗਲੈਂਡ ਆਏ ਸਨ, ਤਾਂ ਇਸੇ ਦਰਬਾਰ ਸਾਹਿਬ ਜੀ ਦੀ ਬੀੜ ਤੋਂ ਪਾਠ ਅਤੇ ਰਿਕਾਰਡਿੰਗ ਦਾ ਕਾਰਜ ਹੋਇਆ ਸੀ।

ਗੁਰਪੁਰਬਾਂ ਦੇ ਦੌਰਾਨ ਇਨ੍ਹਾਂ ਦੇ ਵਲੋਂ ਕੀਤੇ ਪਾਠਾਂ, ਮਾਲਾ ਅਤੇ ਬਾਣੀਆਂ ਦੀ ਗਿਣਤੀ ਸਭ ਤੋਂ ਵੱਧ ਹੁੰਦੀ ਸੀ। ਸਾਧ ਸੰਗਤ ਦੀ ਸੇਵਾ ਕਰਕੇ ਆਪ ਬਹੁਤ ਖੁਸ਼ੀ ਮਹਿਸੂਸ ਕਰਦੇ ਸਨ। ਆਪ ਸਭ ਨੂੰ ਹਮੇਸ਼ਾਂ ਹੱਸਦੇ ਚੇਹਰੇ ਨਾਲ ਮਿਲਦੇ ਸਨ ਅਤੇ ਬਹੁਤ ਖੁਸ਼ਦਿਲ ਇਨਸਾਨ ਸਨ।

ਆਪ ਜੀ ਦਾ ਸੰਪਰਕ ਨਾਮਧਾਰੀ ਵਿਦਵਾਨਾਂ ਨਾਲ ਬਹੁਤ ਸਤਿਕਾਰ ਵਾਲਾ ਸੀ। ਉਨ੍ਹਾਂ ਦੇ ਨਜ਼ਦੀਕੀ ਸੱਜਣਾਂ ਵਿਚ ਪ੍ਰੀਤਮ ਸਿੰਘ ਕਵੀ, ਆਤਮਾ ਸਿੰਘ ਸਨਖੱਤਰਾ, ਸਵਰਨ ਸਿੰਘ ਸਨੇਹੀ, ਮਾਸਟਰ ਅਜੀਤ ਸਿੰਘ ਚੀਮਾਂ ਆਦਿ ਦਾ ਨਾਮ ਜ਼ਿਕਰ ਯੋਗ ਹੈ।

ਸ੍ਰੀ ਸਤਿਗੁਰੂ ਜੀ ਦੀ ਅਪਾਰ ਬਖਸ਼ਿਸ਼ ਉਨ੍ਹਾਂ ਤੇ ਹਮੇਸ਼ਾਂ ਬਣੀ ਰਹੀ। ਸੇਹਤ ਪਖੋਂ ਕੁਝ ਛੋਟੀਆਂ ਮੁਸ਼ਕਲਾਂ ਜਰੂਰ ਆਈਆਂ ਪਰ ਹਮੇਸ਼ਾਂ ਖਿੱੜੇ ਮੱਥੇ ਸਤਿਗੁਰੂ ਜੀ ਭਾਣਾ ਮੰਨ ਕੇ ਸਹਿਨ ਕੀਤਾ ਅਤੇ ਕਦੀ ਕੋਈ ਗਿਲਾ ਸ਼ਿਕਵਾ ਨਹੀਂ ਕੀਤਾ।

ਆਪਣੇ ਕੰਮ ਕਾਰਜ ਤੋਂ ਰਿਟਾਇਰ ਹੋ ਕੇ ਆਪ ਨੇ ਆਪਣਾਂ ਸਮਾਂ ਨਾਮ ਸਿਮਰਣ, ਆਦਿ ਅਤੇ ਦਸਮ ਗ੍ਰੰਥ ਸਾਹਿਬ ਜੀ ਦੇ ਪਾਠ, ਇਤਹਾਸ ਲਿਖਣ ਵਿਚ ਅਤੇ ਨਾਮਧਾਰੀ ਪੰਥ ਦੇ ਕਾਰਜਾਂ ਵਿਚ ਲਗਾ ਦਿਤੇ। ਕਦੀ ਕਦੀ ਉਹ ਲੰਡਨ ਦੇ ਕਈ ਮਸ਼ਹੂਰ ਥਾਵਾਂ ਤੇ ਜਾ ਕੇ ਤਸਵੀਰਾਂ ਵੀ ਖਿਚਦੇ।

ਸੰਤ ਹਰਬੰਸ ਸਿੰਘ ਜੀ ਚਾਨਾ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸਤਿਗੁਰੂ ਉਦੇ ਸਿੰਘ ਜੀ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਆਪ ਹਮੇਸ਼ਾ ਗੁਰੂ ਘਰ ਨਾਲ ਜੁੜੇ ਰਹੇ ਅਤੇ ਸਾਰੇ ਪ੍ਰਵਾਰ ਨੂੰ ਵੀ ਗੁਰੂ ਘਰ ਨਾਲ ਜੁੜਣ ਦਾ ਉਤਸ਼ਾਹ ਦੇਂਦੇ ਰਹੇ।

ਸਤਿਗੁਰੂ ਜੀ ਦੀ ਬਖਸ਼ੀ ਉਮਰ ਭੋਗ ਕੇ ੨੯ ਜਨਵਰੀ ੨੦੦੪, ਬਸੰਤ ਪੰਚਮੀ ਵਾਲੇ ਦਿਨ ਅੰਮ੍ਰਿਤ ਵੇਲੇ ਨੀਂਦ ਵਿਚ ਹੀ ਸਤਿਗੁਰੂ ਜੀ ਦੇ ਚਰਨਾਂ ਵਿਚ ਜਾ ਬਿਰਾਜੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਫੋਨ ਤੇ ਅਰਜ਼ ਕੀਤੀ। ਸੱਚੇ ਪਾਤਸ਼ਾਹ ਜੀ ਨੇ ਬਖਸ਼ਿਸ਼ ਕੀਤੀ ਅਤੇ ਹੁਕਮ ਕੀਤਾ ਕਿ ਭੋਗ ਪਾ ਦਿਉ। ਉਨ੍ਹਾਂ ਦੇ ਹੁਕਮ ਅਨੁਸਾਰ ਮਾਤਾ ਮਣਸ ਕੌਰ ਜੀ ਆਪ ਅਡੋਲ ਰਹੇ ਅਤੇ ਪ੍ਰਵਾਰ ਦੇ ਕਿਸੇ ਪ੍ਰਾਨੀ ਨੂੰ ਰੋਣ ਨਹੀ ਦਿੱਤਾ।

ਸਾਰੇ ਪ੍ਰਵਾਰ ਅਤੇ ਸਾਧ ਸੰਗਤ ਨੇ ਰੱਲ ਕੇ ਸੰਤ ਹਰਬੰਸ ਸਿੰਘ ਜੀ ਦਾ ਸੰਸਕਾਰ ੩ ਫਰਵਰੀ ੨੦੦੪ ਨੇ ਬਹੁਤ ਹੀ ਸਤਿਕਾਰ ਨਾਲ ਕੀਤਾ। ਸ਼ਾਮ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਉਨਾਂ ਦੇ ਨਮਿਤ ਰੱਖੇ ਪਾਠ ਦਾ ਭੋਗ ਵੀ ਪਾ ਦਿੱਤਾ ਗਿਆ। ਕੁਝ ਦਿਨਾਂ ਬਾਦ ਉਨ੍ਹਾਂ ਦੀਆਂ ਅਸਥੀਆਂ ਲੰਡਨ ਦੇ ਥੇਮਸ ਦਰਿਆ ਵਿਚ ਉਨ੍ਹਾਂ ਦੀ ਇਕ ਚਹੇਤੇ ਅਸਥਾਨ ਟਾਵਰ ਬ੍ਰਿਜ ਕੋਲ ਪ੍ਰਵਾਹ ਕੀਤੀਆਂ ਗਈਆਂ।

ਉਨ੍ਹਾਂ ਦੀਆਂ ਹਸਤ ਲਿਖਤਾਂ ਕਾਫੀ ਗਿਣਤੀ ਵਿਚ ਸਨ, ਉਨ੍ਹਾਂ ਨੂੰ ਇਕੱਠੀਆਂ ਕਰਨ ਤੋਂ ਬਾਦ, ਹੌਲੀ ਹੌਲੀ ਤਰਤੀਬ ਵਾਰ ਕਰਕੇ ਤਕਰੀਬਨ ੨੨ ਫਾਇਲਾਂ ਤਿਆਰ ਕੀਤੀਆਂ ਗਈਆਂ। ਕੁਝ ਤਾਂ ਉਨ੍ਹਾਂ ਨੇ ਆਪਣੇ ਸਮੇਂ ਵਿਚ ਹੀ ਪ੍ਰਿੰਟ ਕਰਾਕੇ ੯ ਕਿਤਾਬਾਂ ਦੇ ਰੂਪ ਵਿਚ

ਵੰਡ ਦਿਤੀਆਂ ਸਨ। ਬਾਕੀ ਦੀਆਂ ਲਿਖਤਾਂ ਨੂੰ ਟਾਇਪ ਕਰਨ ਕਰਾਉਣ ਵਿਚ ਕਾਫੀ ਵਕਤ ਲਗਾ, ਹੁਣ ਉਨ੍ਹਾਂ ਦੀ ਕਿਤਾਬਾਂ ਦੀ ਉਸੇ ਲੜੀ ਵਿਚ ਗੁਲਦਸਤਾ, ਆਪ ਜੀ ਦੇ ਪੇਸ਼ ਕਰ ਰਹੇ ਹਾਂ। ਬਾਕੀ ਪੁਸਤਕਾਂ ਵੀ ਉਮੀਦ ਕਰਦੇ ਹਾਂ ਕਿ ਜਲਦੀ ਹੀ ਆਪ ਜੀ ਸਾਮਣੇ ਆ ਜਾਣਗੀਆਂ।

ਇਹ ਪੁਸਤਕ ਗੁਲਦਸਤਾ ਜੋ ਉਨ੍ਹਾਂ ਦੀਆਂ ਕਵਿਤਾਵਾਂ ਦਾ ਇਕ ਸੰਗ੍ਰਹਿ ਹੈ, ਉਨ੍ਹਾਂ ਨੇ ਕਾਫੀ ਸਮਾਂ ਅਤੇ ਮੇਹਨਤ ਕਰਕੇ ਤਿਆਰ ਕੀਤੀ ਸੀ, ਉਨ੍ਹਾਂ ਦੀ ੨੦ ਸਾਲਾ ਬਰਸੀ ਤੇ ਆਪ ਜੀ ਦੇ ਹਾਜ਼ਰ ਕਰ ਰਹੇ ਹਾਂ, ਉਮੀਦ ਹੈ ਆਪ ਜੀ ਨੂੰ ਪਸੰਦ ਆਵੇਗੀ।

ਉਨ੍ਹਾਂ ਦੀ ਕਵਿਤਾ ਦੀ ਸ਼ੈਲੀ ਸਿਧੀ ਸਾਦੀ ਅਤੇ ਭਾਵਨਾਵਾਂ ਨਾਲ ਭਰੀ ਹੋਈ ਹੈ। ਕਿਉਂਕਿ ਆਪ ਜੀ ਨੇ ਵਿਦਿਆਲਿਆਂ ਵਿਚ ਵਿਦਿਆ ਨਹੀਂ ਹਾਸਲ ਕੀਤੀ ਸੀ, ਸੋ ਆਪ ਜੀ ਦੀਆਂ ਲਿਖਤਾਂ ਵਿਚ ਵਿਦਵਾਨਾਂ ਨੂੰ ਕਾਫੀ ਕੰਮੀਆਂ ਨਜ਼ਰ ਆਉਣਗੀਆਂ। ਸਾਡੀ ਆਪ ਜੀ ਪਾਸ ਬੇਨਤੀ ਹੈ ਕਿ ਇਨ੍ਹਾਂ ਨੂੰ ਨਜ਼ਰ ਅੰਦਾਜ਼ ਕਰਕੇ ਉਨਾਂ ਦੀਆਂ ਲਿਖਤਾਂ ਦਾ ਅਨੰਦ ਮਾਣੋ ਜੀ।

ਆਪ ਸਾਨੂੰ ਆਪਣੇ ਕੀਮਤੀ ਵਿਚਾਰਾਂ ਅਤੇ ਸੁਝਾਹਾਂ ਨਾਲ ਜਾਣਕਾਰੀ ਦੇਵੋ ਤਾਂਕਿ ਉਹ ਅਗਲੇ ਕਾਰਜਾਂ ਵਿਚ ਸਹਾਈ ਹੋ ਸਕਣਗੇ। ਆਪ ਜੀ ਦੇ ਵਿਚਾਰ ਜਾਣਨ ਦੇ ਉਤਸੁਕ ਰਹਾਂਗੇ। ਆਪ ਇਸ ਈਮੇਲ ਰਾਂਹੀ ਜਾਣਕਾਰੀ ਦੇਵੋ ਜੀ।

NamdhariElibrary@gmail.com

ਸਾਡੀ ਇਹੋ ਅਰਜੋਈ ਹੈ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ, ਕਿ ਸਾਡੇ ਪ੍ਰਵਾਰ ਤੇ ਅਪਣੀ ਬਖਸ਼ਿਸ਼ ਹਮੇਸ਼ਾ ਬਣਾਈ ਰੱਖਣ, ਅਤੇ ਸੰਤ ਹਰਬੰਸ ਸਿੰਘ ਜੀ ਵਾਗ ਹੀ ਉਨ੍ਹਾਂ ਦੇ ਪਾਏ ਹੋਏ ਪੁਰਨਿਆਂ ਤੇ, ਸਾਨੂੰ ਵੀ ਚੱਲਣ ਦੀ ਬਲ ਬੁੱਧ ਬਖਸ਼ਣ ਅਤੇ ਨਾਮਧਾਰੀ ਪੰਥ ਦੀ ਕੁਝ ਸੇਵਾ ਅਸੀਂ ਵੀ ਕਰ ਸਕੀਏ।

ਸੰਤ ਹਰਬੰਸ ਸਿੰਘ ਜੀ ਦੇ ਪ੍ਰਵਾਰ ਵਲੋਂ।



(ਪੀਆ ਪ੍ਰਦੇਸੀ ਦੀ ਯਾਦ)

ਇਹ ਸ਼ਬਦ ਇਸ ਸਤਿਗੁਰੂ ਸਿੰਘ ਜੀ ਦਾ ਵਿਜੋਗੀ
ਸਮਸਾਨੀ ਵਿਰਲੀ ਵਿਚ ਆਏ ਸਤਿਗੁਰੂ ਜੀ ਨੂੰ ਇਸ
ਸਹਿਤ ਵਜੋਂ ਸੁਣਿਆ ਗਿਆ ਹੈ —

ਮੇਰਾ ਪ੍ਰਦੇਸੀ ਨਾ ਆਇਆ।
ਰੱਬ ਸੇ ਰਾਤੇ ਪ੍ਰਦੇਸੀ ਪ੍ਰੀਤਮ
ਫੇਰ ਸੁਖ ਨਾ ਪਾਇਆ =
= ਮੇਰਾ =
ਸੁਣਿ ਰਾਤੇ ਸੀ ਖਤ ਜਾਣਦਾ ਸੀ ਪਾਊ।
ਖਤ ਪਾ ਕੇ ਇਕ ਸਬਰ ਦਾ ਸੀ ਨਾਊ
ਸਾਨੂੰ ਇਕ ਵੀ ਖਤ ਨਾ ਆਇਆ =
= ਮੇਰਾ =
ਖਤ ਉਡੀਕ ਦੇ ਅਖੀਆਂ ਵੀ ਹਾਰੀ।
ਜਿਆ ਸੁਕੇ ਮੇਰੀ ਜਿੰਦ ਵਿਚਾਰੀ
ਯਾਦ ਤੇਰੀ ਨੇ ਮੈਨੂੰ ਮਿਟਣਾ ਸੀਦਾ
ਮੈਨੂੰ ਰੋਗ ਅਵੱਲੜਾ ਲਾਇਆ
= ਮੇਰਾ =
ਸਹਿਤ ਵੇਦਨੀ ਦੁਨੀਆ ਸਾਰੀ।
ਇਕ ਮੇਰੇ ਵਿਚ ਚਸਦੀ ਆਰੀ
ਤੇਰੇ ਮੇਰੇ ਇਸ ਅੱਖ ਵਹਾਰੀ
ਇਨਾ ਅੱਖੀਆਂ ਨੇ ਨੀਰ ਵਹਾਇਆ
= ਮੇਰਾ =

**ਸੰਤ ਹਰਬੰਸ ਸਿੰਘ ਚਾਨਾ ਜੀ ਦੀ ਲਿਖਤ ਦਾ ਇਕ ਉਦਾਹਰਣ**



ਇਕ ਪੁਰਾਣੀ ਯਾਦਗਰੀ ਤਸਵੀਰ ਨੈਰੋਬੀ ਕੈਨੀਆ ੧੯੪੨



ਕਵੀ ਦਰਬਾਰ – ਸਾਊਥਾਲ ਯੂ ਕੇ ੨੦੦੨

